ੴ ਸਤਿਗੁਰ ਪ੍ਰਸਾਦਿ॥



# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਖ ਸੂਪ੍ਰਸਤ: ਸ. ਮਹਿੰਦਰ ਸਿੰਘ ਗਿੱਲ (ਮਾਸਿਕ, ਪੰਜਾਬੀ)

ਸਾਲ:4 ਜਨਵਰੀ:2013 ਅੰਕ 37



**ਮਾਇਆ ਭੇਜਣ ਲਈ ਪਤਾ:-**
ਭਾਈ ਦਿੱਤ ਸਿੰਘ ਪੱਤ੍ਰਿਕਾ
A/C No. **65139724105,**
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।

## ਤੱਤਕਰਾ





**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com
www.mehatpurias.com

ਇੱਕ ਕਾਪੀ 25/-

**ਰਚਨਾਵਾਂ ਭੇਜਣ ਲਈ ਪਤਾ**
**ਭਾਈ ਦਿੱਤ ਸਿੰਘ ਪੱਤ੍ਰਿਕਾ**
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
**ਫੋਨ:-** 0172-2623163,
9465216530
E-Mail:- bhaiditsinghpatrika@yahoo.com

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# ਆਓ! ਸਿਖੀ ਲੜ ਜੀਵਨ ਲਾਈਏ।

**ਜਸਪਾਲ ਸਿੰਘ ਕੰਵਲ**

ਸਿੱਖ ਕੌਮ ਦਾ ਇਤਿਹਾਸ ਦੂਜੇ ਧਰਮਾਂ ਦੇ ਮੁਕਾਬਲੇ ਵਿਚ ਬੱਚਾ ਰਿਹਾ ਹੈ, ਪਰ ਬਚੂੰਗੜਾ ਵੀ ਨਹੀਂ ਕਿਹਾ ਜਾ ਸਕਦਾ।ਪੰਦਰਵੀਂ ਸਦੀ ਦੇ ਪਿਛਲੇ ਅੱਧ ਵਿਚ ਗੁਰੂ ਨਾਨਕ ਸਾਹਿਬ ਦੇ ਪ੍ਰਕਾਸ਼ ਨਾਲ ਸਿੱਖੀ ਦਾ ਮੁੱਢ ਬੱਝਿਆ। ਪੰਜਵੀ ਪਾਤਸ਼ਾਹੀ ਤੱਕ ਸਿੱਖੀ ਨੇ ਜੜ੍ਹਾਂ ਮਜ਼ਬੂਤ ਕੀਤੀਆਂ। ਗੁਰਮੁਖੀ ਲਿੱਪੀ ਦਾ ਵਿਕਾਸ ਹੋਇਆ। ਗੁਰਬਾਣੀ ਆਮ ਲੋਕਾਂ ਦੀ ਜ਼ੁਬਾਨ ਤੇ ਸ਼ੁਸੋਬਤ ਹੋਈ ਅਤੇ ਕੰਨਾਂ ਵਿੱਚ ਗੂੰਜਣ ਲੱਗੀ। ਗ਼ੁਰਮੁਖੀ ਨੂੰ ਪੜ੍ਹਨ, ਲਿਖਣ ਤੇ ਸਿੱਖਣ ਵਾਲਿਆਂ ਦੀ ਭਰਮਾਰ ਲੱਗ ਗਈ। ਪੰਚਮ ਪਾਤਸ਼ਾਹ ਨੇ ਕਲਯੁੱਗ ਦੇ ਬੋਹੇ, ਆਦਿ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਤਿਆਰ ਕਰਵਾਈਆਂ। ਗੁਰੂ ਸਾਹਿਬਾਨ ਨੇ ਧਰਮ ਦੇ ਉਥਾਨ ਲਈ ਬਾਉਲੀਆਂ, ਧਰਮਸ਼ਾਲਾਵਾਂ, ਧਾਰਮਿਕ ਇਮਾਰਤਾਂ, ਸਰੋਵਰ ਅਤੇ ਸ੍ਰੀ ਹਰਮੰਦਿਰ ਸਾਹਿਬ ਦੀ ਉਸਾਰੀ ਕਰਵਾਈ। ਮਾਨਵਤਾ ਨੂੰ ਸਹੀ ਦਿਸ਼ਾ ਦੇਣ ਅਤੇ ਚਹੁੰ-ਵਰਨਾ ਨੂੰ ਇਕ-ਮਿਕ ਕਰਨ ਦੇ ਉਦੇਸ਼ ਦੇ ਨਾਲ-ਨਾਲ ਸੰਗਤ ਤੇ ਪੰਗਤ ਦੀ ਪ੍ਰਥਾ ਚਲਾਈ। ਗੁਰਬਾਣੀ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਹਰ-ਸੰਭਵ ਉਪਰਾਲਾ ਕੀਤਾ। ਛੇਵੇਂ ਪਾਤਸ਼ਾਹ ਨੇ ਜ਼ਾਬਰ ਦੇ ਮੁਕਾਬਲੇ ਲਈ ਅਤੇ ਮਜ਼ਲੂਮਾਂ ਦੀ ਰੱਖਿਆ ਤੇ ਸ਼ਾਂਤੀ ਦਾ ਸੰਦੇਸ਼ ਦੇਣ ਲਈ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ। ਸਿੱਖ ਕੌਮ ਦੀ ਸੁਤੰਤਰਤਾ ਦੇ ਪ੍ਰਤੀਕ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਕਰਵਾਈ। ਜ਼ੁਲਮ ਦੇ ਵਿਰੁੱਧ ਆਵਾਜ਼ ਉਠਾਈ। ਜਿੱਥੇ ਗੁਰੂ ਸਾਹਿਬਾਨ ਨੇ ਸੱਚੀ ਸੁੱਚੀ ਕਿਰਤ, ਵੰਡ ਛਕਣ ਅਤੇ ਨਾਮ-ਜਪਣ ਦੇ ਸਿਧਾਂਤਾਂ ਦਾ ਪ੍ਰਚਾਰ ਕੀਤਾ, ਸਾਂਝੀਵਾਲਤਾ ਦੇ ਉਪਦੇਸ਼ ਦੁਆਰਾ ਸਰਬਤ ਦੇ ਭਲੇ ਦੀ ਗੱਲ ਕਹੀ। ਗੁਰੂ ਤੇਗ ਬਹਾਦਰ ਨੇ 'ਤਿਲਕ-ਜੰਞੂ' ਦੀ ਰੱਖਿਆ ਲਈ ਆਪਣੀ ਜਾਨ ਦੀ ਅਹੂਤੀ ਦਿੱਤੀ। 'ਧਰਮ ਹੇਤੁ ਸਾਕਾ ਜਿਨਿ ਕੀਆ ਸੀਸ ਦੀਆ ਪਰ ਸਿਰਰੁ ਨ ਦੀਆ।' ਪਰ ਸਿਦਕ ਨਹੀਂ ਹਾਰਿਆ। 'ਹਿੰਦ ਦੀ ਚਾਦਰ' ਅਖਵਾਏ। ਆਪ ਜੀ ਦੇ ਪਿਆਰੇ ਤਿੰਨ ਸਿੱਖ-ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਭਾਈ ਦਿਆਲਾ ਜੀ ਵੀ ਆਪ ਜੀ ਦੇ ਨਾਲ ਸ਼ਹਾਦਤ ਦਾ ਜਾਮ ਪੀ ਗਏ। ਆਪ ਜੀ ਨੇ ਸਿੱਖ ਧਰਮ ਦੇ 'ਜੋ ਸਰਨ ਆਏ ਤਿਸ ਕੰਠ ਲਾਏ' ਦੇ ਵਾਕ ਨੂੰ ਸੱਚ ਕਰਕੇ ਵਿਖਾਇਆ। ਕਲਗੀਧਰ ਪਾਤਸ਼ਾਹ ਨੇ ਨੌਂ ਸਾਲ ਦੀ ਉਮਰ ਵਿਚ ਹੀ ਆਪਣੇ ਪਿਤਾ ਨੂੰ ਕਸ਼ਮੀਰੀ ਪੰਡਤਾਂ ਦੀ ਮੁਗਲ ਬਾਦਸ਼ਾਹ ਤੋਂ ਰੱਖਿਆ ਲਈ ਸ਼ਹਾਦਤ ਦੇਣ ਲਈ ਦਿੱਲੀ ਭੇ ਜਿਆ। ਭਾਈ ਜੈਤਾ ਜੀ, ਜਿਸਨੇ ਨੌਵੇਂ ਗੁਰੂ ਜੀ ਦਾ ਸੀਸ ਦਿੱਲੀਓਂ ਆਨੰਦਪੁਰ ਸਾਹਿਬ ਵਿਖੇ ਲੈ ਕੇ ਆਂਦਾ, ਨੂੰ ਹਿੱਕ ਨਾਲ ਲਾ ਕੇ 'ਰੰਗਰੇਟੇ ਗੁਰੂ ਕੇ ਬੇਟੇ' ਦਾ ਖ਼ਿਤਾਬ ਬਖ਼ਸ਼ਿਆ।

ਗੁਰੂ ਸਾਹਿਬ ਨੇ ਜ਼ਾਲਮਾਂ ਤੋਂ ਮਜ਼ਲੂਮਾਂ ਦੀ ਰੱਖਿਆ ਕਰਨ ਅਤੇ ਹਿੰਦੂ ਧਰਮ ਨੂੰ ਖਤਮ ਹੋਣ ਤੋਂ ਬਚਾਉਣ ਲਈ 'ਖਾਲਸਾ ਪੰਥ' ਦੀ ਸਾਜਨਾ ਕੀਤੀ। ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ ਅਤੇ ਫਿਰ ਆਪ ਉਨ੍ਹਾਂ ਤੋਂ ਅੰਮ੍ਰਿਤ ਛੱਕਿਆ। 'ਆਪੇ ਗੁਰੂ ਚੇਲਾ' ਅਤੇ 'ਏਕਸ ਕੇ ਹਮ ਬਾਰਕ' ਦੇ ਵਾਕਾਂ ਨੂੰ ਅਸਲੀ ਜਾਮਾ ਪਹਿਨਾਇਆ। ਧਰਮ, ਹੱਕ, ਸੱਚ ਅਤੇ ਇਨਸਾਫ਼ ਲਈ ਮੁਗਲ ਜ਼ਾਬਰਾਂ ਦਾ ਡੱਟ ਕੇ ਮੁਕਾਬਲਾ ਕੀਤਾ। ਧਰਮ ਤੋਂ ਸਰਬੰਸ ਵਾਰਿਆ ਅਤੇ ਅਨੇਕਾਂ ਆਪਣੀ ਜਾਨ ਤੋਂ ਪਿਆਰੇ ਸਿੰਘ ਕੁਰਬਾਨ ਕੀਤੇ। ਆਪ ਜੀ ਨੇ ਕਈ ਯੁੱਧ ਜਿੱਤੇ। ਦਸਮੇ ਸ਼ ਪਿਤਾ ਨੇ ਗੁਰੂ ਤੇਗ ਬਹਾਦਰ ਜੀ ਦੇ ਵਾਕ 'ਭੈ ਕਾਹੂ ਕੋ ਦੇਤਿ ਨਹਿ, ਨ ਭੈ ਮਾਨਤ ਆਨਿ' ਦਾ ਰਸਤਾ ਅਖਤਿਆਰ ਕੀਤਾ ਅਤੇ ਗੁਰੂ ਨਾਨਕ ਦੇ ਮਾਨਵਤਾ ਲਈ ਅਧਿਆਤਮਕ ਅਤੇ ਇਲਾਹੀ ਸੰਦੇਸ਼-ਬਰਾਬਰੀ, ਸੱਚ, ਧਰਮ ਅਤੇ ਇਕ ਪ੍ਰਮੇਸ਼ਰ ਦਾ ਪ੍ਰਚਾਰ ਤੇ ਪ੍ਰਸਾਰ ਕੀਤਾ। ਜੋਤੀ ਜੋਤ ਸਮਾਉਣ ਤੋਂ ਪਹਿਲਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ ਬਖ਼ਸ਼ੀ ਅਤੇ ਮੱਥਾ ਟੇਕਿਆ। 'ਸਭ ਸਿਖਨੁ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ' ਸ਼ਬਦ ਗੁਰੂ ਦਾ ਨਵਾਂ ਪ੍ਰਸੰਗ ਸਥਾਪਿਤ ਕੀਤਾ ਅਤੇ 'ਗੁਰੂ ਪੰਥ' ਨੂੰ 'ਗੁਰੂ ਗ੍ਰੰਥ' ਦੀ ਤਾਬਿਆ ਕਰ ਦਿੱਤਾ।

ਗੁਰੂ ਮਹਾਰਾਜ ਜੀ ਦੀ ਗਰੀਬਾਂ ਤੇ ਵੀ ਮੇਹਰ ਹੋਈ, ਇਨ੍ਹਾਂ ਵਿਚੋਂ ਐਸੇ ਕਰਨੀ ਵਾਲੇ ਬਹਾਦਰ, ਮਹਾਂ-ਸੂਰਬੀਰ,

ਸਿਆਣੇ ਤੇ ਸਿਦਕੀ ਸੱਜਣ ਪੈਦਾ ਹੋਏ, ਜਿਨ੍ਹਾਂ ਦਾ ਸਿੱਖ ਕੌਮ ਦੀ ਕਿਸਮਤ ਬਨਾਣ ਵਿਚ ਬੜਾ ਭਾਰੀ ਹੱਥ ਹੈ।

ਦਸਵੇਂ ਪਾਤਸ਼ਾਹ ਜੀ ਤੋਂ ਉਪਰੰਤ ਬਾਰਾਂ ਮਿਸਲਾਂ ਤੱਕ ਦਾ ਵਿਚਕਾਰਲਾ ਸਮਾਂ ਸਿੱਖਾਂ ਲਈ ਬੜਾ ਭਿਆਨਕ ਰਿਹਾ ਪਰ ਗੁਰਸਿੱਖ ਅਨਮਤਾਂ ਤੋਂ ਬਚੇ ਰਹੇ। ਬਾਰਾਂ ਮਿਸਲਾਂ ਤੋਂ ਬਾਅਦ ਸਿੱਖ ਕੌਮ ਵਿਚ ਬ੍ਰਾਹਮਣਵਾਦ ਦਾ ਫਿਰ ਹਮਲਾ ਹੋਇਆ ਅਤੇ ਸਿੱਖੀ ਨੂੰ ਫਿਰ ਬ੍ਰਾਹਮਣ ਵਾਦੀ ਕਰਮਾਂ-ਕਾਂਡਾਂ, ਫੋਕੇ ਵਹਿਮਾ-ਭਰਮਾਂ, ਜਾਤ-ਪਾਤ, ਛੂਤ-ਛਾਤ ਵਰਗੀਆਂ ਕੁਰੀਤੀਆਂ ਨੇ ਜਕੜ ਲਿਆ। ਜਿਸ ਵੀ ਕਿਸੇ ਮਹਾਂਪੁਰਸ਼ ਨੇ ਇਸਦੇ ਵਿਰੋਧ ਵਿਚ ਅਵਾਜ਼ ਉਠਾਈ, ਉਸਦੀ ਬ੍ਰਾਹਮਣਵਾਦ ਨੇ ਚੱਲਣ ਨਹੀਂ ਦਿੱਤੀ।

ਜਦੋਂ ਅਸੀਂ ਵਿਸ਼ਵ ਦੇ ਵੱਖਰੇ-ਵੱਖਰੇ ਧਰਮਾਂ ਅਤੇ ਧਰਮਾਂ ਦੇ ਪ੍ਰਚਾਰਕਾਂ ਤੇ ਇਕ ਪੰਛੀ ਝਾਤ ਪਾਉਂਦੇ ਹਾਂ ਤਾਂ ਸਿਰ ਸ਼ਰਮ ਨਾਲ ਝੁੱਕ ਜਾਂਦਾ ਹੈ। ਅਸਲੋਂ ਇਹ ਧਰਮ, ਧਰਮ ਨਹੀਂ ਲੱਗਦਾ ਅਤੇ ਧਰਮੀ ਬੰਦੇ/ ਪ੍ਰਚਾਰਕ ਆਦਿ ਧਾਰਮਿਕ ਨਹੀਂ ਲੱਗਦੇ। ਜੇਕਰ ਇਹ ਧਰਮ ਹੁੰਦਾ:-

(1) ਸਿੱਖਾਂ ਵਿਚ ਵੱਖਰੇ-ਵੱਖਰੇ ਜਥੇ, ਸੰਤਾਂ ਦੇ ਟੋਲੇ ਤੇ ਹੋਰ ਡੇਰਿਆਂ ਵਾਲੇ ਸਾਧ ਆਪਣੇ ਆਪ ਨੂੰ ਉੱਚਾ ਦੱਸਣ ਲਈ ਦੂਜੇ ਸਿੱਖਾਂ ਨੂੰ ਕਦੇ ਨਾ ਨਿੰਦਦੇ ਅਤੇ ਨਾ ਹੀ ਉਪਦ੍ਰਵ ਖੜਾ ਕਰਦੇ।

(2) ਈਸਾਈਆਂ ਵਿੱਚੋਂ ਰੋਮਨ ਕੈਥੋਲਿਕ, ਪ੍ਰੋਟੈਸਟੈਂਟ, ਆਰਥੋਡਾਕਸ ਤੇ ਹੋਰ ਕਈ ਵੱਖਰੇ ਫਿਰਕੇ (Sect) ਇਕ ਦੂਜੇਨੂੰ ਬੁਰਾ ਭਲਾ ਨਾ ਕਹਿੰਦੇ।

(3) ਮੁਸਲਮਾਨਾਂ ਵਿਚ ਸੁੰਨੀ, ਸ਼ੀਆਂ, ਅਹਿਮਦੀਆ ਆਦਿ, ਹਜ਼ਰਤ ਮੁਹੰਮਦ ਸਾਹਿਬ ਦੇ ਚਰਨਾਂ ਵਿਚ ਜੁੜ ਕੇ ਇੱਕ ਦੂਜੇ ਦੇ ਨੁਕਸ ਨਾ ਨਿਕਾਲਦੇ।

ਆਮ ਤੌਰ ਤੇ ਵੇਖਣ ਵਿੱਚ ਆਇਆ ਹੈ ਕਿ ਵਿਸ਼ਵ ਭਰ ਵਿਚ ਜ਼ਿਆਦਾ ਤਰ ਮਸਲੇ ਨਸਲੀ ਭੇਦ, ਗੋਰੇ ਤੇ ਕਾਲੇ ਦਾ ਭੇਦ ਤੇ ਧਾਰਮਿਕ ਕੱਟੜਤਾ ਕਾਰਨ ਪੈਦਾ ਹੁੰਦੇ ਆਏ ਹਨ। 20ਵੀਂ ਸਦੀ ਵਿਚ ਅਸੀਂ ਆਪਣੇ ਆਪ ਨੂੰ ਸੁਤੰਤਰ ਸਭਿਆ ਅਤੇ ਆਜ਼ਾਦ-ਸੋਚ ਰੱਖਣ ਵਾਲੇ ਲੋਕ ਸਮਝਣ ਲੱਗੇ ਹਾਂ। ਖ਼ੁਦਗਰਜ਼ੀ ਨੂੰ ਮੁੱਖ ਰੱਖ ਕੇ ਬਾਹਰੀ ਵਿਖਾਵਾ, ਆਕੜ ਅਤੇ ਲਾਲਚ ਦੇ ਪਿੱਛੇ ਲੱਗ ਕੇ ਇਨਸਾਨ ਇਨਸਾਨ ਵਿਚ ਨਫ਼ਰਤ ਦੀ ਜ਼ਹਿਰ ਘੋਲ ਰਹੇ ਹਾਂ। ਪਰ ਅੱਜ ਦੇ ਹਲਾਤਾਂ ਵਿੱਚ ਜਦੋਂ ਅਸੀਂ ਗੁਰੂ ਸਾਹਿਬਾਨ ਦੇ ਇਲਾਹੀ ਉਪਦੇਸ਼ਾਂ ਵੱਲ ਨਜ਼ਰ ਮਾਰਦੇ ਹਾਂ ਅਤੇ ਗੁਰਬਾਣੀ ਦੇ ਸਿਧਾਂਤਾਂ ਨੂੰ ਵਿਚਾਰਦੇ ਹਾਂ ਤਾਂ ਸਾਨੂੰ ਆਪਣੇ ਆਪ ਨਾਲ ਹੀ ਨਫ਼ਰਤ ਹੋਣ ਲਗਦੀ ਹੈ। ਸ਼ਾਇਦ ਇਹ ਹਰ ਮਨੁੱਖ ਨੇ ਨਹੀਂ ਵਿਚਾਰਿਆ ਹੋਏਗਾ।

ਆਓ ਕੁੱਝ ਮੁੱਢਲੇ ਤੱਥਾਂ ਤੇ ਨਜ਼ਰ ਮਾਰੀਏ। ਸ੍ਰਿਸ਼ਟੀ ਦੀ ਰਚਨਾ ਇੱਕ ਅਤੇ ਕੇਵਲ ਇੱਕ ਅਕਾਲ ਪੁਰਖ ਨੇ ਕੀਤੀ ਹੈ। ਉਸਨੇ ਮਨੁੱਖ, ਪਸ਼ੂ, ਪੰਛੀ,ਦਰਿਆ, ਸਮੁੰਦਰ ਆਦਿ ਬਣਾਏ , ਪਰ ਮਨੁੱਖ ਨੂੰ ਸਭ ਤੋਂ ਉਦਮ ਪਦਵੀ ਦਿੱਤੀ- ਉਸਨੂੰ ਬੁੱਧੀ ਅਤੇ ਚੇਤਨਾ ਬਖ਼ਸ਼ੀ। ਹੇਠਲਾ ਸ਼ਬਦ ਇਸ ਨੂੰ ਹੋਰ ਸਪਸ਼ਟ ਕਰਦਾ ਹੈ:

'ਭਈ ਪਰਾਪਤਿ ਮਾਨੁਖ ਦੇਹੁਰੀਆ। ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥'(ਅੰਗ 378)

ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥ (ਅੰਗ 1159)

ਇਸਤੋਂ ਸਾਨੂੰ ਸੇਧ ਮਿਲਦੀ ਹੈ ਕਿ ਮਨੁੱਖ ਨੂੰ ਕਿਹੋ ਜਿਹਾ ਜੀਵਨ ਜਿਉਣਾ ਚਾਹੀਦਾ ਹੈ। ਦਸਮ ਪਾਤਸ਼ਾਹ ਨੇ ਫੁਰਮਾਇਆ- ਰਹਿਣੀ ਰਹੈ ਸੋਈ ਸਿੱਖ ਮੇਰਾ।

ਪਰ ਅਜੋਕੇ ਯੁੱਗ ਵਿਚ ਮਨੁਖੀ ਰਿਸ਼ਤਿਆਂ ਤੋਂ ਵੱਧ ਪੈਸੇ ਦੀ ਮਹੱਤਤਾ ਹੈ। ਭਰਾ ਭਰਾ ਦਾ ਕਤਲ ਕਰ ਰਿਹਾ ਹੈ, ਲੁੱਟ-ਖਸੁੱਟ ਅਤੇ ਰਿਸ਼ਵਤ ਖੋਰੀ ਜੋਰਾਂ ਤੇ ਹੈ। ਸਵਾਰਥ ਲਈ ਖ਼ੂਨ-ਖ਼ਰਾਬਾ ਹੋ ਰਿਹਾ ਹੈ। ਜਗਰਾਤੇ ਹੁੰਦੇ ਹਨ, ਆਖੰਡ ਪਾਠ ਆਦਿ ਕਰਵਾਏ ਜਾ ਰਹੇ ਹਨ। ਇਹ ਸਭ ਕੁੱਝ ਜ਼ਿਆਦਾਤਰ ਧਨ ਦਾ ਵਿਖਾਵਾ ਹੈ-ਤੇ ਧਰਮੀ ਪਾਖੰਡ।

ਨੌਜਵਾਨ ਪੀੜੀ, ਗੁੰਮਰਾਹ ਹੋ ਰਹੀ ਹੈ ਤੇ ਭੰਬਲ ਭੂਸੇ ਵਿਚ ਪਈ ਹੋਈ ਹੈ। 'ਧਰਮ, ਦਰਅਸਲ, ਰਹਿਮਤ ਹੈ, ਇਨਸਾਫ਼ ਹੈ, ਸੱਚ ਹੈ, ਪਿਆਰ ਹੈ, ਨਿਰਵੈਰਤਾ, ਨਿਰਭੈਤਾ, ਇਨਾਸੀਅਤ ਹੈ, ਗੁਰੂ ਨੂੰ ਸਮਰਪਣ ਅਤੇ ਸਾਂਝੀਵਾਲਤਾ ਹੈ।' ਸੋ ਵਾਹਿਗੁਰੂ ਦੀ ਬੇਅੰਤ ਮਹਿਮਾ, ਉਸਦੀ ਸਿਖਿਆ, ਸੇਧਾਂ ਜੋ ਗੁਰਬਾਣੀ ਤੋਂ ਮਿਲਦੀਆਂ ਹਨ, ਨੂੰ ਆਪਣੇ ਜੀਵਨ ਵਿੱਚ ਉਤਾਰੀਏ। ਆਓ! ਅਸਲ ਮਾਨਿਆਂ ਵਿੱਚ 'ਸਿੱਖੀ ਲੜ ਜੀਵਨ ਲਾਈਏ' ਅਤੇ ਦਲਿੱਰਦਤਾ ਦੇ ਹਨੇਰੇ ਤੋਂ ਪ੍ਰਕਾਸ਼ ਵਲ ਕਦਮ ਪੱਟੀਏ। ਗੁਰੂ ਦੇ ਚਰਨਾਂ ਦੀ ਧੂੜ ਬਣੀਏ ਅਤੇ ਇੱਕ ਅੱਛੇ ਇਨਸਾਨ ਹੋਣ ਦਾ ਸਬੂਤ ਦੇਈਏ।

8968968397

ਲੜੀਵਾਰ

# ਗੁੱਗਾ ਗਪੌੜਾ

ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ ਗਿਆਨੀ

*ਭਾਈ ਦਿੱਤ ਸਿੰਘ ਪੱਤ੍ਰਿਕਾ ਦਾ ਅਸਲ ਮਕਸਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿਖਿਆਵਾਂ ਤੇ ਚਲਣ, ਅੰਧ ਵਿਸ਼ਵਾਸ਼ਾਂ ਤੇ ਫੋਕੇ ਕਰਮ-ਕਾਡਾਂ ਤੋਂ ਦੂਰ ਰਹਿਣ ਦੀ ਵਕਾਲਤ ਕਰਨ ਦੇ ਨਾਲ ਨਾਲ ਭਾਈ ਦਿੱਤ ਸਿੰਘ ਜੀ ਦੀਆਂ ਇਕ ਸਦੀ ਤੋਂ ਵੱਧ ਵਾਲੀਆਂ ਵੱਖ ਵੱਖ ਰੂਪਾਂ ਵਾਲੀਆਂ ਲੇਖਣੀਆਂ ਤੋਂ ਜਾਣੂ ਕਰਵਾਉਣਾ ਵੀ ਹੈ।*

*ਅੰਤਾਂ ਦੀ ਖੁਸ਼ੀ ਹੁੰਦੀ ਹੈ ਇਹ ਜਾਣਕੇ ਕਿ ਪਾਠਕ ਗਿਆਨੀ ਜੀ ਦੀਆਂ ਰਚਨਾਵਾਂ ਪੜ੍ਹਨ ਦੀ ਤੀਬਰ ਇੱਛਾ ਰੱਖਦੇ ਹਨ। ਹਰ ਮਹੀਨੇ ਲੱਗਭਗ 10 ਅਜੇਹੇ ਫੋਨ ਆਉਂਦੇ ਹਨ ਜਿਹਨਾਂ ਰਾਹੀਂ ਗਿਆਨੀ ਜੀ ਦੀਆਂ ਰਚਨਾਵਾਂ ਦੀ ਮੰਗ ਕੀਤੀ ਗਈ ਹੁੰਦੀ ਹੈ ਤੇ ਉਹ ਤੁਰੰਤ ਪੂਰੀ ਕਰ ਦਿੱਤੀ ਜਾਂਦੀ ਹੈ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਇਹ ਮਹਿਸੂਸ ਕਰਦਾ ਹੈ ਕਿ 111 ਸਾਲ ਬਾਅਦ ਵੀ ਸਿੱਖ ਸੰਗਤਾਂ ਵੱਲੋਂ ਗਿਆਨੀ ਜੀ ਦੀ ਸੋਚ ਪ੍ਰਤੀ ਸੰਜੀਦਗੀ ਹੈ। ਪਹਿਲਾਂ ਢਾਈ ਸਾਲ ਖਾਲਸਾ ਅਖ਼ਬਾਰ ਤੇ ਫਿਰ "ਮੇਰਾ ਤੇ ਸਾਧੂ ਦਯਾ ਨੰਦ ਦਾ ਸੰਬਾਦ" ਪਾਠਕਾਂ ਦੇ ਰੂ-ਬ-ਰੂ ਕਰ ਚੁੱਕੇ ਹਾਂ। ਇਸੇ ਲੜੀ ਤਹਿਤ "ਗੁੱਗਾ ਗਪੌੜਾ" ਅਕਤੂਬਰ 2012 ਅੰਕ ਤੋਂ ਸ਼ੁਰੂ ਕੀਤਾ ਗਿਆ ।*

**ਮੁੱਖ ਸੰਪਾਦਕ**

ੴ ਸਤਿਗੁਰ ਪ੍ਰਸਾਦਿ

### ਮਨ ਮੱਤ ਸਿੰਘ

ਦੋਹਰਾ॥ਆਪਾਂ ਤਾਂ ਸਰਦਾਰ ਹਾਂ ਮਨ ਸੁਖ ਪੁਰ ਦਾ ਵਾਸ ॥
ਪੰਜ ਰੁਪਈਏ ਚਾੜਨੇ ਆਏ ਗੁੱਗੇ ਪਾਸ ॥੧੩੨॥
ਚੌਪਈ॥ਅਸੀਂ ਸਿੰਘ ਹਾਂ ਚੰਗੇ ਘਰ ਦੇ॥ ਜਾਗੀਰ ਦਾਰ ਭਾਰੀ ਯਸ਼ ਧਰਦੇ॥
ਮੇਲੇ ਪਰ ਕੀ ਸਾਡਾ ਕੰਮ। ਰਚ ਲੈਂਦੇ ਮੇਲਾ ਲਾ ਦੰਮ॥
ਕਈ ਵੇਰ ਹੈ ਛਿੰਝ ਪਵਾਈ। ਮੱਲਾਂ ਦੀ ਕੁਸ਼ਤੀ ਕਰਵਾਈ॥
ਕੰਮ ਕਾਰ ਸਾਨੂੰ ਕੁਛ ਨਾਹੀਂ। ਖੇਡ ਸ਼ਕਾਰ ਜੰਗਲਾਂ ਮਾਹੀ॥
ਸੰਝ ਪਈ ਘਰ ਜਾਂਦੇ ਆਇ। ਮ੍ਰਿਜਾ ਸੁਣਦਿਆਂ ਰੈਣ ਵਿਹਾਇ॥
ਰਹੇ ਨਸ਼ੇ ਦਾ ਚੰਗਾ ਰੰਗ॥ ਮਹਫਲ ਕੀਤੀ ਕਦੇ ਨਾ ਭੰਗ॥
ਮੋਠੂ ਜਦੋਂ ਮਰਾਸੀ ਆਵੇ। ਗਲਾਂ ਕਰ ਕਰ ਬਹੁਤ ਹਸਾਵੇ॥
ਕੁਤਿਆਂ ਦੀ ਸਾਡੇ ਘਰ ਮੌਜ। ਭੌਂਕਣ ਵੇਲੇ ਦਿਸਦੀ ਫੌਜ॥
ਹੋਰ ਅਸਾਨੂੰ ਲੋੜ ਨ ਕੋਈ। ਇਕ ਸਿਰ ਪੀੜਾ ਹੋਈ॥
ਉਸ ਵੇਲੇ ਸੀ ਪੀਰ ਮਨਾਇਆ। ਸੁਖ ਉਹੋ ਹਾਂ ਦੇਵਨ ਆਇਆ॥
ਦਸੋ ਤੁਸੀਂ ਬੁਲਾਇਆ ਕਿੱਤ। ਕੀ ਹੈ ਵਿਚ ਤੁਹਾਡੇ ਚਿੱਤ॥੧੩੩॥

### ਗੁਰ ਬਲਭ ਸਿੰਘ

ਦੋਹਰਾ-ਇਹ ਤਾਂ ਗੱਲਾਂ ਸਿੰਘ ਜੀ ਖੂਬ ਸੁਣਾਈਆਂ ਤੁੱਧ॥
ਅਜ ਕਲ ਦਾ ਖਾਲਸਾ ਰਖਦਾ ਐ ਬੁੱਧ ॥੧੩੪॥
ਚੌਪਈ-ਲਈਆਂ ਤੁਸੀਂ ਜਗੀਰਾਂ ਸੱਚ। ਸਰਦਾਰੀ ਦੇ ਵਿਚ ਨਾਹੀਂ ਕੱਚ॥
ਛਿੰਝ ਪਵਾਈ ਮਲ ਘੁਲਾਏ। ਕੁਤੇ ਡੂੰਮ-ਤੁਸੀਂ ਮੁਹਿ ਲਾਏ॥
ਖੇਡੇ ਖੂਬ ਸ਼ਕਾਰ ਬਨਾਇ। ਦਾਰੂ ਪੀਤੀ ਮੈਹਫਲ ਜਾਏ॥
ਪਰ ਜਿਸ ਗੁਰੂ ਦੀ ਬਰਕਤ ਨਾਲ। ਅਜ ਤੁਸੀਂ ਹੋ ਨਹੀਂ ਕੰਗਾਲ॥
ਅਰ ਸਰਦਾਰ ਕਹਾਓ ਚੰਗੇ। ਲਈ ਜਾਗੀਰਾਂ ਧਨ ਮੁਖ ਮੰਗੇ॥
ਘਰ ਤੇ ਗਿਆ ਭੁਖ ਦਾ ਦੁਖ। ਸਾਰਾ ਟੱਬਰ ਵਸਦਾ ਸੁਖ॥
ਉਸ ਗੁਰ ਦਾ ਨਾ ਲੈਂਦੇ ਨਾਮ। ਡੂੰਮਾਂ ਨਾਲ ਹੱਸਨਾ ਕਾਮ॥
ਅਰ ਇਕ ਸਿਰ ਦੀ ਦਰਦ ਹਟਾ ਕੇ। ਦਿੱਤੇ ਗੁੱਗੇ ਪੰਜ ਲਿਆ ਕੇ॥

ਪਰ ਉਸ ਗੁਰ ਦੀ ਲੈ ਸਰਦਾਰੀ। ਨਰਕਾਂ ਨੂੰ ਹੀ ਕਰੀ ਤਿਆਰੀ॥
ਗੁਰ ਤਾਂ ਮੜੀ ਪੂਜਨੋਂ ਰੋਕੇ। ਭੇ ਕਰ ਜੂਤੇ ਮੁਖ ਪਰ ਠੋਕੇ॥
ਪਰ ਨਾ ਤੁਸੀਂ ਮੁੜੋ ਉਸ ਗਲੋਂ। ਗੁਰੂ ਹਟਾਵਹੈ ਜਿਸ ਵਲੋਂ ॥
ਗੋਰ ਮੜੀ ਮਟ ਭੂਲ ਨ ਮਾਨੈ॥ ਖਾਲਸਾ ਤਾਹਿ ਨਾ ਖਾਲਯ ਜਾਨੈ॥
ਐਸਾ ਗੁਰ ਜੀ ਕਹੇ ਉਦਾਰ। ਜਿਸਨੂੰ ਤੁਸੀਂ ਨ ਕਰੀ ਵਿਚਾਰ॥
ਨਾਮ ਖਾਲਸਾ ਸਿੰਘ ਸਦਾ ਕੇ। ਮੜੀਆਂ ਗੋਰਾਂ ਪੂਜੋ ਆ ਕੇ॥
ਕਿਆ ਇਹ ਗਲ ਅਕਲ ਦੀ ਭਾਰੀ। ਕੁਤਿਆਂ ਬਿਲਯਾ ਨੇ ਮਤਿ ਮਾਰੀ॥
ਯਾ ਹੈ ਉਡੀ ਜੰਗਲ ਭੌਂਦਿਆਂ। ਯਾ ਹੈ ਬਿਗੜੀ ਪੀ ਕੇ ਸੌਂਦਿਆਂ॥
ਉਨ੍ਹਾਂ ਸਿੰਘਾਂ ਦਾ ਪੁਤ ਸਦਾ ਕੇ। ਮਾਰੇ ਕਿਲੇ ਜਿਨਾਂ ਨੇ ਜਾ ਕੇ॥
ਗੁਗੇ ਮੀਰਾਂ ਦੇ ਘਰ ਢਾਹ। ਲੋਗਾਂ ਦਸਿਆ ਚੰਗਾ ਰਾਹ॥
ਲੋਕ ਪ੍ਰਲੋਕ ਵਿਖੇ ਯਸ ਪਾਏ। ਉਹ ਵਡੇ ਹਨ ਪਰੇ ਹਟਾਏ॥
ਇਹ ਗੁਗਾ ਜਿਸ ਚੂਹੜੇ ਗਾਉਨ। ਡੌਂ ਡੌਂ ਕਰ ਡੌਰੂ ਡਮਕਾਉਨ॥
ਆਇ ਓਸ ਦੇ ਪੈਰੀਂ ਪੈਂਦੇ। ਸੀਸ ਨਵਾਇ ਮੁਰਾਦਾਂ ਲੈਂਦੇ॥
ਸ਼ਰਮ ਨ ਆਈ ਦਿੰਦਯਾ ਭੇਟ। ਐਵੇਂ ਵਧਿਆ ਐਡਾ ਪੇਟ॥
ਦੱਸ ਭਲਾ ਕੀ ਲੀਤਾ ਆ ਕੇ। ਪੰਜ ਰੁਪਈਏ ਨਕਦ ਗੁਵਾ ਕੇ॥
ਕਿਆ ਗੁਗਾ ਸੀ ਵਡਾ ਹਕੀਮ। ਜਾਣੈ ਹਿਕਮਤ ਵਡਾ ਮੁਕੀਮ॥
ਹੁਣ ਤੂੰ ਦਸ ਆਪਨਾ ਹਾਲ। ਆਪਨੇ ਮੂੰਹੋਂ ਨਾਹੀਂ ਬਾਲ॥
ਏਹ ਜੋ ਕੀਤੀ ਗਲ ਅਵੈੜੀ। ਹੈ ਚੰਗੀ ਕੇ ਡਾਢੀ ਭੈੜੀ॥
ਜੈਸੀ ਹੈ ਤੈਸੀ ਸਮਝਾਉ। ਜੇ ਹੈ ਸਿੰਘ ਦੇਰ ਨਾ ਲਾਉ॥੧੩੫॥

### *ਮਨ ਮੱਤ ਸਿੰਘ*

ਦੋਹਰਾ-ਬਚਨ ਤੁਸਾਡੇ ਉਪਰੋਂ ਲੱਗਨ ਕੌੜੇ ਠੀਕ।
ਪਰ ਅਸਲੀ ਜੋ ਸੋਚੀਏ ਲੱਗੀ ਸਾਨੂੰ ਲੀਕ॥੧੩੬॥
ਚੌਪਈ-ਕਬੀਲਦਾਰ ਹੋਏ ਜਦ ਭਾਰੇ। ਤਾਂ ਇਹ ਟੰਟੇ ਹਨ ਗਲ ਸਾਰੇ॥
ਦੁਖ-ਸੁਖ ਦੇ ਵਿਚ ਮਨ ਡਰ ਜਾਂਦਾ । ਜੋ ਹੈ ਮੜੀਆਂ ਪਿਆ ਮਨਾਂਦਾ॥
ਪਰ ਇਕ ਦਿਸਦਾ ਹੋਰ ਵਿਚਾਰ। ਜੋ ਸਾਨੂੰ ਕਰਦਾ ਸਚਿਆਰ॥
ਪੀਰ ਪੁਰਖ ਸਭ ਰਬ ਬਨਾਏ। ਫਿਰ ਕਯੂ ਨਾ ਜਗ ਇਨਾਂ ਮਨਾਏ ॥
ਇਸੇ ਖ਼ਆਲ ਕਰ ਮੈਂ ਹਾਂ ਧਾਇਆ। ਤਿਲ ਅਰ ਫੂਲ ਪਥਾ ਬੰਨ ਆਇਆ॥
ਸੋ ਦਿਤਾ ਹੈ ਰਖ ਸਮਾਧ। ਕਹੋ ਏਸ ਮਹਿ ਕੌਨ ਉਪਾਧ॥
ਪਰ ਜੋ ਤੁਸੀਂ ਸੁਣਾਈ ਬਾਤ। ਸੋ ਭੀ ਬੁਰੀ ਨਹੀਂ ਹੈ ਭਰਾਤ॥
ਜਦ ਸਾਨੂੰ ਸਭ ਇਕੋ ਜੇਹੇ। ਵੈਰ ਵਿਰੋਧ ਕਹੋ ਫਿਰ ਕੇਹੇ ॥੧੩੭॥

### *ਸੈਲਾਨੀ ਸਿੰਘ*

ਦੋਹਰਾ-ਵਡਾ ਗ੍ਰੰਥੀ ਹੋ ਗਿਆ ਅਰ ਗਿਆਨੀ ਪ੍ਰਧਾਨ॥
ਅਪਨੇ ਮਨ ਵਿਚ ਏਕਤਾ ਕਰ ਲੀਤੀ ਸੁਗਯਾਨ॥੧੩੮॥
ਚੌਪਈ-ਜੇ ਮੇਰੀ ਬਾਤਾਂ ਹਨ ਸੱਚ। ਤਾਂ ਤੂੰ ਕਯੋਂ ਤਜ਼ ਹੁੰਦਾ ਖੱਚ॥
ਨਾਲੇ ਆਖੇਂ ਲਗੀ ਲੀਕ। ਫਿਰ ਮੁੜ ਮੁੜ ਕੇ ਚਟੇਂ ਪੀਕ।
ਦਸ ਭਲਾ ਇਹ ਕਿਆ ਵਡਿਆਈ। ਜੋ ਹੈ ਅਪਨੀ ਬੁਧ ਗਵਾਈ॥
ਅਰ ਜੋ ਤੈਂ ਸਭ ਇਕੋ ਜੇਹੇ। ਰਬ ਬਨਾਏ ਮੁਖ ਤੇ ਕੇਹੇ॥
ਇਸ ਯੁਕਤੀ ਕਰ ਸਭਨਾਂ ਨਾਲ। ਤੈਂ ਕੀਤਾ ਹਿਤ ਚੰਗੇ ਭਾਲ॥
ਇਹ ਤਾਂ ਵਡਾ ਅਹ ਗੁਣ ਪਯਾਰੇ। ਜੇ ਵਰਤੈਂਗਾ ਤੂੰ ਸੰਸਾਰੇ॥
ਗਧਾ ਗਊ ਸਮ ਜਦੋਂ ਨਿਹਾਰੈ। ਤਾਂ ਫਿਰ ਵੰਡ ਗਧੇ ਨੂੰ ਚਾਰੈ॥
ਤੋਤਾ ਕਊਆ ਲਖ ਇਕ ਰੂਪ। ਕਰ ਦੋਨਾਂ ਦਾ ਇਕੋ ਊਪ॥
ਬਿਸ਼ਟਾ ਪਾਈ ਤੋਤੇ ਤਾਈਂ। ਅਰ ਕਾਵਾਂ ਚੂਰੀ ਕੁਟਵਾਈ॥
ਪਰ ਤੈ ਅਪਨੇ ਘਰ ਹੀ ਖਾਧਾ। ਮੁਸਲਮਾਨ ਦਾ ਘਰ ਨਾ ਲਾਧਾ॥
ਜੇ ਸਮਦ੍ਰਿਸ਼ਟ ਤੁਮਾਰੀ ਭਈ। ਤਾਂ ਐਸੀ ਕਯੋਂ ਬਾਤ ਨ ਕਈ॥
ਗੁਰ ਘਰ ਅਰ ਗੁਗਾ ਤਾਂ ਇਕ। ਹੋਰ ਬਾਤ ਇਕ ਆਖਯਾ ਫਿੱਕ॥
ਕਹੇ ਨਿਕਲੇ ਜਗ ਵਿਚ ਭਾਰਾ। ਵਾਹ ਵਾਹ ਗਿਯਾਨੀ ਸਰਦਾਰਾ॥
ਜੇ ਹੈ ਗੁੱਗਾ ਰਬ ਬਨਾਇਆ। ਤਾਂ ਕੀੜਾ ਕਿਸ ਨੈ ਉਪਜਾਇਆ॥
ਲਖ ਚੁਰਾਸੀ ਜਨਮੇ ਜੀਵ। ਉਹ ਕਿਨ ਸਾਜੇ ਕਹੁ ਦੁਖ ਸੀਵ॥
ਫਿਰ ਤੂੰ ਭੀ ਹੈਂ ਰਬ ਬਨਾਇਆ। ਅਰ ਏਥੇ ਹੈਂ ਕਯੋ ਕਰ ਆਇਆ॥
ਇਸਦਾ ਉਤਰ ਪਹਲੇ ਦੱਸ। ਅੱਗੇ ਹੀ ਘਰ ਨੂੰ ਨਾ ਨੱਸ॥
ਅਰ ਜੋ ਆਖੇਂ ਏਹੁ ਲਬੇੜਾ। ਜਗਤ ਰੀਤ ਦਾ ਹੈ ਸਭ ਝੇੜਾ॥
ਇਹ ਭੀ ਤੇਰੀ ਹੁੱਜਤ ਬਾਜੀ॥ ਮੈਨੋ ਕਰਨਾਂ ਚਾਹੇ ਰਾਜੀ॥
ਵਡੀ ਹੈਰਾਨੀ ਦੀ ਹੈ ਗੱਲ। ਟਾਲੈਂ ਲਾ ਕੇ ਏਹੁ ਜਟੱਲ॥
ਦੱਸ ਭਲਾ ਜਗ ਤੈਨੂੰ ਲਿਆਇਆ। ਗੁੱਗੇ ਦੀ ਜਾ ਕਬਰ ਬਠਾਇਆ॥
ਪਰ ਗੁਰਦੁਆਰੇ ਨਾ ਲੈ ਗਿਆ। ਗੁਰੂ ਗ੍ਰੰਥ ਤੇ ਬੇਮੁਖ ਭਯਾ॥

ਜੇ ਤੈਂ ਜਗਤ ਰਖਨਾ ਹੁੰਦਾ। ਤਾਂ ਇਧਰ ਕਯਾ ਸੀ ਮਤ ਕੁੰਦਾ॥
ਜਾਂਦਾ ਗੁਰ ਦੇ ਗੁਰੂ ਦੁਆਰੇ। ਅਰ ਅਰਦਾਸੇ ਕਰਦਾ ਭਾਰੇ॥
**"ਤੁਮ ਠਾਕੁਰ ਤੁਮ ਮੈਂ ਅਰਦਾਸ। ਜੀਉ ਪਿੰਡ ਸਭ ਤੁਮਰੀ ਰਾਸ॥**
**ਤੁਮ ਮਾਤਿ ਪਿਤਾ ਹਮ ਬਾਰਕ ਤੇਰੇ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥**
**ਕੋਇ ਨਾ ਜਾਨੇ ਤੁਮਰਾ ਅੰਤ। ਊਚੇ ਤੇ ਊਚਾ ਭਗਵੰਤ॥**
**ਸਗਲ ਸਮਗਰੀ ਤੁਮਰੇ ਸੂਤਰ ਧਾਰੀ। ਤੁਮ ਤੇ ਹੋਇ ਸੁ ਆਗਿਆ ਕਾਰੀ॥**
**ਤੁਮਰੀ ਗਤ ਮਿਤ ਤੁਮ ਹੀ ਜਾਨੀ। ਨਾਨਕ ਦਾਸ ਸਦਾ ਕੁਰਬਾਨੀ॥"**
ਐਸੀ ਬੇਨਤੀ ਜਦ ਤੂੰ ਕਰਦਾ। ਕਿਆ ਉਹ ਗੁਰੂ ਪੀੜ ਨਾਂ ਹਰਦਾ॥
ਅਰ ਮਨ ਹੁੰਦਾ ਨਾਹਿ ਪਵਿਤ। ਹਟਦਾ ਨਾ ਬਦ ਕਰਮੋਂ ਚਿਤ।
ਫਿਰ ਤੈ ਜਾਗਤ ਕੁਥਾਓਂ ਰਖਯਾਂ ਅੰਮ੍ਰਿਤ ਤਿਆਗ ਜ਼ਹਰ ਨੂੰ ਚਖਿਆ॥
ਦੇਖ ਮੜੀ ਪੂਜਨ ਦੇ ਖਾਰੇ। ਕੀ ਅਗਯਾ ਗੁਰਦੇਵ ਓਚਾਰੇ।
ਦੁਬਦਾ ਨਾ ਪੜਉ ਹਰਿ ਬਿਨ ਅਵਰ ਨ ਪੂਜਉ ਮੜੀ ਮਸਾਣ ਨ ਜਾਂਈ॥
ਤ੍ਰਿਸਨਾ ਰਾਚ ਨ ਪਰ ਘਰ ਜਾਵਉ ਤ੍ਰਿਸਨਾ ਮੜੀ ਮਸਾਣ ਨ ਜਾਂਈ॥
ਤ੍ਰਿਸਨਾ ਰਾਚ ਨ ਪਰ ਘਰ ਜਾਵਉ ਤ੍ਰਿਸਨਾ ਨਾਮ ਬੁਝਾਈ॥
ਦੇਖ ਵਿਚਾਰ ਹੁਕਮ ਗੁਰ ਕੇਰਾ। ਸਾਰਾ ਭਰਮ ਖੋਂਵਦਾ ਤੇਰਾ॥
ਦੁਬਧਾ ਵਿਚ ਨ ਪੜੋ ਪਿਆਰੇ। ਮੜੀ ਮਸਾਣ ਨ ਪੂਜੋ ਜਾਰੇ॥
ਇਹ ਘਰ ਹੈਨ ਬਿਗਾਨੇ ਜੋਇ। ਈਸ਼ਵਰ ਇਨ ਪਰ ਖ਼ੁਸ਼ ਨਹਿ ਹੋਇ॥
ਜਪੋ ਨਾਮ ਇਕ ਪੁਰਖ ਅਕਾਲ। ਤ੍ਰਿਸ਼ਨਾਂ ਦਾ ਜੋ ਹਰੇ ਜੰਜਾਲ॥
ਇਹ ਦੇਖੋ ਗੁਰ ਕੀ ਬਤਲਾਇਆ। ਜਿਸ ਹੈ ਤੈਂ ਮਨੋ ਭੁਲਾਇਆ॥
ਧੋਬੀ ਦੇ ਕੁਤੇ ਸਮ ਭਾਈ। ਬੈਠਾ ਦੋਨੋਂ ਥਾਉ ਗਵਾਈ॥
ਤਾਂ ਤੇ ਛਡ-ਬਹਾਨੇ ਸਾਰੇ। ਇਹ ਹਨ ਉਜਰ ਨਕੰਮੇ ਥਾਰੇ॥੧੩੯॥

***ਬਿਬੇਕ ਸਿੰਘ***

ਦੋਹਰਾ॥ਕਾਹਨੂੰ ਬੋਲੋ ਸਿੰਘ ਜੀ, ਅਗੋਂ ਰਖੋ ਬਸ।
ਮੇਰੇ ਵਾਂਗੁਰ ਪੀਰ ਤੇ, ਪਰੇ ਪਰੇਡੇ ਨਸ॥੧੪੦॥
ਚੌਪਈ॥ ਮੈਂ ਭੀ ਅਜੇ ਬਾਪੂ ਨਾਲ। ਤੁਰਿਆ ਬਣਕੇ ਨਿਕਾ ਬਾਲ॥
ਜਦ ਇਸ ਸਿੰਘ ਨਜ਼ਰ ਇਕ ਲੀਤੀ। ਤਦੇ ਅਸਾਡੀ ਰਖਯਾ ਕੀਤੀ॥
ਜੋ ਸੀ ਐਥੇ ਦੇਣਾ ਘੀਉ। ਖਾਇ ਓਸ ਖੁਸ ਕੀਤਾ ਜੀਉ॥
ਫਿਰ ਮੈਂ ਸੁਣਕੇ ਬਚਨ ਬਲਾਸਾ।ਮਨ ਵਿਚ ਧਰ ਕੇ ਅਧਕ ਹੁਲਾਸਾ॥
ਏਥੇ ਨਾਲ ਇਨਾਂ ਦੇ ਆਇਆ। ਫੇਰ ਤੁਸਾਡਾ ਦਰਸ਼ਨ ਪਾਇਆ॥
ਸੋ ਹੁਣ ਮੇਰੇ ਵਾਂਗ ਨਸੰਗ। ਹੋ ਜਾਵੇ ਮਨ ਕਰੋ ਨ ਤੰਗ॥
ਕਰੋ ਗੁਰੂ ਦੇ ਬਚਨ ਪ੍ਰਤੀਤ। ਨਿਸ ਦਿਨ ਗਾਓ ਉਸ ਦੇ ਗੀਤ॥
ਕੁਤਿਆਂ ਦਾ ਹੁਣ ਛਡੋ ਪਯਾਰ।ਰਖੋ ਨਾਹਿ ਮਰਾਸੀ ਯਾਰ॥
ਹੁਣ ਗੁਰ ਗ੍ਰੰਥ ਸੁਣੋ ਮਨ ਲਾਕੇ। ਪਰਉਪਕਾਰ ਗੁਰੂ ਕੇ ਜਾ ਕੇ ॥
ਪੜ੍ਹੋ ਗ੍ਰੰਥਾਂ ਵਿਚੋਂ ਸਾਰੇ। ਜਾਗ ਪਏ ਹਨ ਭਾਗ ਤੁਮਾਰੇ॥
ਬਣੇ ਰਹੋ ਚੰਗੇ ਸਰਦਾਰ। ਕਿਆ ਗੁੱਗਾ ਹੈ ਤੁਛ ਗੁਵਾਰ॥
ਜਿਸ ਪਰ ਕਹੀ ਤਦੋਂ ਮਨ ਮਤ। ਭਾਈ ਬਾਲਕ ਹੈ ਤਾਂ ਸੱਤ।
ਪਰ ਗੁੱਗੇ ਦਾ ਜੋ ਪਰਤਾਵਾ। ਸੋ ਭੀ ਹੈ ਮਨ ਦਾ ਪਰਚਾਵਾ॥
ਅਸੀਂ ਭੁੱਲਕੇ ਮੰਨਨ ਲਗੇ। ਇਤਨੀ ਸਮਝ ਨਾ ਆਈ ਅਗੇ॥
ਪਰ ਹੁਣ ਕਿਹਾ ਸਿੰਘ ਨੇ ਜੈਸਾ। ਘਰ ਵਿਚ ਜਾਕੇ ਕਰਸਾਂ ਤੈਸਾ॥੧੪੧॥

***ਸੈਲਾਨੀ ਸਿੰਘ***

ਦੋਹਰਾ॥ਮਨ ਮਤ ਸਿੰਘ ਪਿਆਰਿਆ, ਲੈ ਹੁਣ ਗੁਰ ਦੀ ਮੱਤ॥
ਮਨ ਮਤ ਦੀ ਕਪੱਤ ਨੂੰ, ਗੁਰਮਤ ਦਏ ਸਪੱਤ॥੧੪੨॥
ਚੌਪਈ॥ਛਡ ਦੇਹ ਸਭ ਝੂਠੇ ਪਾਜ਼। ਰਖ ਰਿਦੇ ਜਿਸ ਦੇ ਹਥ ਬਾਜ॥
ਕਲਗੀ ਸੀਸ ਜਿੜਾਊ ਸੋਹੇ। ਜਿਗਾ ਦੇਖ ਜਿਸਦੀ ਮਨ ਮੋਹੇ॥
ਧਨਖ ਬਾਨ ਦਾ ਜੋ ਸੀ ਧਨੀ। ਤੇਗ ਵਡੇ ਸੂਰਿਆਂ ਗਣੀ॥
ਉਸ ਦਾ ਪੁਤ ਸਦਾ ਕੇ ਪਿਆਰਾ। ਕਿਆ ਗੁੱਗੇ ਪਰ ਗਿਰਾ ਨਕਾਰਾ॥
ਭਲਾ ਦੱਸ ਉਹ ਹੈ ਸੀ ਕੌਣ। ਅਰ ਉਸਦਾ ਕਿਸ ਨੱਗ੍ਰ ਭੌਣ॥
ਕਯਾ ਸੀ ਉਸਦਾ ਕੰਮ ਨਕਾਰਾ। ਜੋ ਹੈ ਤੇਰਾ ਗੁੱਗਾ ਪਯਾਰਾ॥

ਜਿਸਦਾ ਸੁਣ ਲੇਵਾਂ ਮੈਂ ਹਾਲ। ਮਗਰੋਂ ਸੋਚਾਂ ਧੀਰਜ ਨਾਲ॥੧੪੩॥

### ਮਨ ਮੱਤ ਸਿੰਘ

ਦੋਹਰਾ-ਛੋਟੇ ਹੁੰਦਾ ਇਹੋ ਹੈ, ਸੁਣਿਆ ਗੁੱਗਾ ਪੀਰ॥
ਸਾਨੂੰ ਤਾਂ ਕੁਛ ਖਬਰ ਨਾ, ਸੀ ਉਹ ਕੌਣ ਸਰੀਰ॥੧॥
ਚੌਪਈ-ਇਹ ਮਾੜੀ ਹੈ ਸਾਥੋਂ ਅਗੇ। ਜਿਸਦਾ ਪਤਾ ਨ ਸਾਨੂੰ ਲਗੇ ॥
ਇਨ੍ਹਾਂ ਦਿਨਾਂ ਵਿਚ ਭਰਦਾ ਮੇਲਾ। ਲੋਕ ਚੜਾਉਨ ਪੈਸਾ ਧੇਲਾ॥
ਮਗਰੋਂ ਸੁੰਨਾਂ ਸਾਰਾ ਸਾਲ। ਚੋਰਾਂ ਦੇ ਵੰਡਨ ਨੂੰ ਮਾਲ॥
ਯਾ ਗਿੱਦੜ ਕੁੱਤੇ ਹਨ ਰਹਿੰਦੇ। ਆਏ ਗਏ ਮੁਸਾਫਰ ਬਹਿੰਦੇ॥
ਕਿਸੇ ਸਮਯ ਜਦ ਬਰਖਾ ਵਸੇ। ਤਦੋਂ ਬਲੇਦੀ ਮੁੰਡੇ ਨੱਸੇ॥
ਆਇ ਏਸ ਕੋਠੇ ਵਿਚ ਸਾਰੇ। ਮੀਂਹ ਵਰਾਹਿ ਹੋ ਜਾਨ ਕਨਾਰੇ॥
ਕਦੇ ਕਦੇ ਕੋਈ ਆ ਜਾਵੇ। ਚੌਂਕੀ ਭਰ ਕਰ ਘਰ ਨੂੰ ਧਾਵੇ॥
ਇਤਨਾ ਹੀ ਹੈ ਸਾਨੂੰ ਯਾਦ। ਹੋਰ ਨਹੀਂ ਸੁਣਾਏ ਫਰਯਾਦ॥
ਜੇ ਕੁਛ ਪਤਾ ਲੈਣ ਦੀ ਲੋੜ। ਗਲ ਚੜਾਉਨ ਚਾਹੇਂ ਤੋੜ॥
ਤਾਂ ਚਲੋ ਉਸ ਭਗਤ ਮਲਾਵਾਂ। ਜਿਸਨੂੰ ਸਾਰਾ ਹਾਲ ਸੁਣਾਵਾਂ॥
ਉਹ ਦੱਸੂਗਾ ਸਭੋ ਭੇਤ। ਕਿਕੁਰ ਜੰਮਯਾ ਹੈ ਇਹ ਖੇਤ॥੧੪੫॥

### ਸੈਲਾਨੀ ਸਿੰਘ

ਦੋਹਰਾ-ਚੱਲ ਭਾਈ ਤੂੰ ਓਸ ਢਿਗ, ਕੱਢ ਪਤਾ ਕੁਛ ਠੀਕ।
ਜਿਸਤੇ ਮੈਂ ਸਮਝਾਂ ਰਿਦੇ ਕਿੱਕੁਰ ਚਲੀ ਲੀਕ॥੧੪੬॥
ਚੌਪਈ-ਪਰ ਮੈਂ ਪੁੱਛਾਂ ਜੋ ਈ ਬਾਤ। ਰੱਖੀਂ ਯਾਦ ਨਾ ਭੁੱਲੀਂ ਭਰਾਤ॥
ਅਰ ਜੋ ਉਹ ਉੱਤਰ ਕੁਛ ਆਖੇ। ਉਸਨੂੰ ਸੁਣਕੇ ਦੇਵੀਂ ਸਾਖੇ॥
ਗੁੱਟ ਮੁੱਟ ਨਾ ਬੈਠੀਂ ਉਥੇ। ਚਾਹੜ ਲਵੇਂ ਮੂੰਹ ਤਾਈਂ ਗੁਥੇ।
ਸਾਰਾ ਪਤਾ ਲਗ ਤਦ ਜਾਊ। ਜਦ ਉਹ ਭਗਤ ਕਹਾਣੀ ਗਾਊ॥
ਚੱਲ ਦੇਰ ਕਰਨੀ ਕਿਸ ਕਾਰਨ। ਜੇ ਤੂੰ ਚਾਹੇ ਆਪ ਉਧਾਰਨ॥੧੪੭॥

### ਗੁਰ ਬਲਭ ਸਿੰਘ

ਦੋਹਰਾ-ਤੂੰ ਤਾਂ ਪੁਜਿਆ ਸਿੰਘ ਝੂਠੇ ਦੇ ਘਰ ਤੀਕ॥
ਕਾਬੂ ਕੀਤਾ ਊਤ ਨੂੰ ਤੈਂ ਉਸ ਵੇਲੇ ਠੀਕ॥੧੪੮॥
ਚੌਪਈ-ਮੈਂ ਤਾਂ ਸਮਝ ਲਈ ਹੈ ਸਾਰੀ। ਤੈਂ ਕੀਤੀ ਹੈ ਕੁਝ ਖੁਆਰੀ॥
ਜਿਸਤੇ ਗੁੱਗੇ ਦਾ ਜੋ ਪਾਜ। ਖੁਲਯਾ ਹੋਸੀ ਪਾਪਾਂ ਰਾਜ॥
ਪਰ ਹੁਣ ਛੇਤੀ ਸਭ ਸੁਨਾਉ। ਸੁਨਣੇ ਦਾ ਹੈ ਮਨ ਵਿਚ ਚਾਉ॥
ਤੈਂ ਸਾਨੂੰ ਜੋ ਕਥਾ ਸਨਾਈ। ਡਾਚੀ ਪਿਆਰੀ ਲਗਦੀ ਭਾਈ॥
ਦਸ ਭਗਤ ਨੇ ਕਯਾ ਸਮਝਾਇਆ। ਜਦ ਤੂੰ ਪਾਸ ਓਸ ਦੇ ਆਇਆ॥
ਪਹਲੇ ਕਿਕੁੱਰ ਚੱਲੀ ਗੱਲ। ਲਾਇਆ ਤੈਂ ਭਗਤਾਂ ਨੂੰ ਸੱਲ॥੧੪੯॥

### ਸੈਲਾਨੀ ਸਿੰਘ

ਦੋਹਰਾ-ਮੈਂ ਅਰ ਮਨ ਮੱਤ ਸਿੰਘ ਭੀ, ਤੀਜਾ ਸਿੰਘ ਬਿਬੇਕ॥
ਮਾੜੀ ਅੰਦਰ ਧੱਸ ਗਏ, ਮੋਢੇ ਸਭ ਦੇ ਸੇਕ॥੧੫੦॥
ਚੌਪਈ-ਇਤਨੀ ਭੀੜ ਖੜੀ ਸੀ ਭਾਰੀ। ਲੰਘਨ ਦੀ ਨਾ ਆਵੇ ਵਾਰੀ॥
ਤਦ ਮੈਂ ਕਿਹਾ ਬਿਬੇਕ ਮ੍ਰਿਗਿੰਦਾ। ਧੱਕਾ ਕਯੋਂ ਨਹੀਂ ਲੋਕਾਂ ਦਿੰਦਾ।
ਹਿੰਮਤ ਨਾਲ ਬਨਾ ਦੇ ਰਾਹ। ਸਭ ਦੇ ਅਗੇ ਤੂਹੇ ਜਾਹ॥
ਤਦ ਉਹ ਹੈਸੀ ਤਾਕਤ ਵਾਲਾ। ਗੱਭਰੂਆਂ ਦਾ ਕੀਤਾ ਚਾਲਾ॥
ਮਾਰਿਆ ਧੱਕਾ ਇਕ ਅਜੇਹਾ। ਅਗੇ ਖੜਾ ਨ ਕੋਈ ਰੇਹਾ॥
ਤਦ ਸਭ ਅੰਦਰ ਜਾ ਕੇ ਬੈਠੇ। ਅਪਨੀ ਆਕੜ ਵਿਚ ਹੋ ਐਠੇ ॥
ਸਾਨੂੰ ਦੇਖ ਭਗਤ ਨੇ ਕਹਾ। ਪੁੱਛੇ ਪੁਛਿਆਂ ਜੋ ਮਨ ਚਹਾ॥
ਤਦ ਮੈਂ ਕਹੀ ਪੁੱਛਸਾਂ ਜੋਈ। ਉੱਤਰ ਦੇਨਾ ਹੋਸੀ ਸੋਈ॥
ਜਿਸ ਪਰ ਉਸਨੇ ਕਹੀ ਉਚਾਰ। ਦੱਸੂੰਗਾ ਮੈਂ ਵਾਰ ਹਜ਼ਾਰ॥
ਜੇ ਮੈਂ ਉੱਤਰ ਤੁਸਾਂ ਨ ਦੇਵਾਂ। ਤਾਂ ਬਣ ਭਗਤ ਕਹੋ ਕਯਾ ਲੇਵਾਂ॥
ਤਦ ਮੈਂ ਪੁਛਿਆਂ ਸੁਨ ਜੀ ਬਾਤ। ਇਹ ਜੋ ਜ਼ਾਹਰ ਪੀਰ ਬਤਾਤ॥
ਸੋ ਸੀ ਕੌਣ ਬਾਪ ਜੋ ਇਸਦਾ। ਦਸੋ ਸੀ ਕਿਆ ਪੇਸ਼ਾ ਤਿਸਦਾ।
ਜਦ ਮੈਂ ਕਿਹਾ ਓਸਨੂੰ ਐਸਾ। ਲਗਾ ਆਖਣ ਸੁਣਿਆ ਜੈਸਾ॥੧੫੧॥

### ਗੁਰ ਬਲਭ ਸਿੰਘ

ਦੋਹਰਾ-ਬਾਪ ਏਸਦਾ ਹੈ ਨ ਸੀ, ਕੱਲੀ ਹੀ ਸੀ ਮਾਇ॥
ਕੰਨਾਂ ਦੀ ਹੈ ਮੈਲ ਤੇ, ਗੁੱਗਾ ਬਣਿਆ ਚਾਇ॥੧੫੨॥
ਚੌਪਈ-ਭਾਈ ਸਿਖ ਇਹ ਤਾਂ ਪੀਰ। ਕਰਾਮਾਤ ਦੇ ਮਾਰੇ ਤੀਰ॥
ਜਿਸਦਾ ਵਾਰ ਨ ਖਾਲੀ ਜਾਂਦਾ। ਜਿਸਤੇ ਡਰਦਾ ਜਗਤ ਮਨਾਂਦਾ॥
ਸੱਪਾਂ ਦਾ ਹੈ ਓਹ ਸਰਦਾਰ। ਜ਼ਹਰ ਭਰਿਆ ਅਰ ਵਡਾ ਕਹਾਰ॥
ਇਸਦੀ ਸ਼ਕਤ ਨਾ ਪੁਛੀਂ ਮੂਲ। ਐਵੇਂ ਪਾਵੇ ਢਿੱਡੀ ਸੂਲ।
ਜੇ ਇਸਦਾ ਕਰ ਦਏ ਨਰਾਦਰ। ਨਾਹਿ ਬੁਲਾਂਦੇ ਕਰਕੇ ਆਦਰ॥
ਤਦ ਹੀ ਲੈਂਦਾ ਜਕੜ ਮਨੁਖ।ਡਾਢਾ ਦਿੰਦਾ ਹੈ ਫਿਰ ਦੁਖ॥

ਏਹੋ ਜੇਹੀ ਕਰਦਾ ਫੇਰ। ਮੁੜ ਕੇ ਝੁਕਦਾ ਹੈ ਬਿਨ ਦੇਰ॥
ਜੇ ਹੈ ਕਰਾਮਾਤ ਇਸ ਵਿਚ। ਤਾਂ ਸਾਰੇ ਲੀਤੇ ਹਨ ਖਿਚ॥
ਤਾਂ ਤੇ ਲੈਣਾ ਹੈ ਪੁੱਛ। ਹੱਥ ਨ ਪਾਉ ਸ਼ੇਰ ਦੀ ਮੁੱਛ॥੧੫੩॥

**ਸੈਲਾਨੀ ਸਿੰਘ**

ਦੋਹਰਾ-ਮੈਂ ਤਾਂ ਪੁਛੀ ਹੈ ਨਹੀਂ ਕਰਾਮਾਤ ਦੀ ਬਾਤ॥
ਇਹ ਤਾਂ ਸਾਰੇ ਟੋਟਕੇ ਵਾਧੂ ਲਾਏ ਭਰਾਤ॥੧੫੪॥
ਚੌਪਈ-ਕਰਾਮਾਤ ਹੈ ਉਸਦੀ ਜੋਈ। ਮੈਨੂੰ ਲੋੜ ਨ ਉਸਦੀ ਕੋਈ॥
ਚੰਗੀ ਹੈ ਯਾ ਮੰਦੀ ਓਹ। ਮੈਂ ਨ ਲੈਣੀ ਉਸਥੋਂ ਖੋਹ॥
ਮੈਂ ਤਾਂ ਪੁਛਦਾ ਸੀ ਉਹ ਕੌਣ। ਅਰ ਸੀ ਕਿਥੇ ਉਸਦਾ ਭੌਣ॥
ਤਾਂਤੇ ਏਹੁ ਸੁਣਾਉ ਸ਼ਤਾਬੀ। ਐਡੀ ਕਾਹਨੂੰ ਕਰੇਂ ਖਰਾਬੀ॥
ਪਰ ਤੈਂ ਪਹਲੇ ਇਹ ਹੈ ਦੱਸੀ।ਐਸੀ ਬਾਤ ਰਿੜਕ ਜਿਉਂ ਲੱਸੀ॥
ਕਿ ਉਸ ਦਾ ਨਾ ਕੋਈ ਬਾਪ। ਜੰਮ ਪਿਆ ਸੀ ਆਪੇ ਆਪ॥
ਇਸਦੀ ਸਮਝ ਨ ਆਈ ਰੱਤੀ। ਇਹ ਤਾਂ ਦਿਸਦੀ ਬਾਤ ਕੁਪੱਤੀ॥
ਜਿਸਤੇ ਨਾਂ ਉਸਦੀ ਵਡਿਆਈ। ਸਗੋਂ ਇਹ ਤਾਂ ਹੈ ਬੁਰਿਆਈ॥
ਜਿਸ ਦਾ ਬਾਪ ਨ ਹੋਵੇ ਕੋਈ। ਉਸ ਦੀ ਸੋਭਾ ਕਿਤੇ ਨਾ ਹੋਈ॥
ਸਗੋਂ ਇਹ ਤਾਂ ਹੁੰਦੀ ਗਾਲ। ਆਪਨ ਲੋਗ ਕ੍ਰੋਪ ਦੇ ਨਾਲ॥
ਤਾਤੇਂ ਸੱਚ ਸੁਨਾਦੇ ਭਾਈ। ਅਸਲੀ ਜੋ ਗੁੱਗੇ ਗੁਰਯਾਈ॥
ਮੈਂ ਬਹੁਤੀ ਬਾਤਾਂ ਨ ਚਾਹਾਂ। ਅਪਨਾ ਸੰਸਾ ਤੈਥੋਂ ਲਾਹਾਂ॥
ਜਿਸਨੂੰ ਸੁਣ ਤਿਨ ਏਹੁ ਉਚਾਰੀ। ਮੈਂ ਦੱਸਦਾ ਹਾਂ ਉਤਪਤ ਸਾਰੀ॥੧੫੫॥

***ਗੁੱਗੇ ਦਾ ਭਗਤ***

ਚੌਪਈ-ਬਾਗੜ ਨਾਉ ਗਾਉਂ ਦਾ ਕਹਿੰਦੇ। ਜਿਥੇ ਏਹੁ ਪੀਰ ਸਨ ਰਹਿੰਦੇ॥
ਇਸਦੀ ਮਾਂ ਦਾ ਵਾਸਲ ਨਾਮ। ਇਕ ਭੈਣ ਇਸਦੀ ਉਸ ਥਾਮ॥
ਕਾਛਲ ਨਾਮ ੳਸਦਾ ਦੱਸਨ। ਇਕੋ ਘਰ ਇਹ ਦੋਨੋਂ ਵੱਸਨ॥
ਪਰ ਦੋਨਾਂ ਦੇ ਨ ਸੀ ਉਲਾਦ। ਚਿੰਤਾ ਨੇ ਕੀਤੀ ਬਰਬਾਦ॥
ਤਦ ਜੰਗਲ ਵਿਚ ਗੋਰਖਨਾਥ। ਉਤਰਿਆ ਲੈ ਜੋਗੀ ਸਾਥ॥
ਤਦ ਇਹ ਵਡੀ ਵਾਸਲ ਜੋਈ। ਗੁੱਗੇ ਅੱਗੇ ਜਾਕਰ ਰੋਈ
ਆਖੇ ਪੁੱਤਰ ਨਾਥ ਜੇ ਹੋਵੇ। ਮੈਂ ਜੋੜਾਂ ਹੁਣ ਹਥ ਸੁ ਦੋਏ॥
ਪਰ ਨਾ ਰੀਝਿਆ ਨਾਥ ਰੰਗੀਲਾ। ਕਰਦੀ ਰਹੀ ਬਹੁਤ ਉਹ ਹੀਲਾ॥
ਨਿੱਤ ਨੇਮ ਤੇ ਉਥੇ ਜਾਏ। ਗੋਰਖਨਾਥ ਦੇ ਪੈਰ ਪੁਜਾਏ॥
ਇਸੇ ਤਰ੍ਹਾਂ ਕਰਦੀ ਨੂੰ ਸੇਵਾ। ਲੱਗਾ ਕੁਦਰਤ ਦਾ ਸੀ ਟੇਵਾ॥
ਹੋਇ ਅਨੰਦ ਨਾਥ ਜੀ ਬੋਲੇ। ਉਸਦੇ ਸੱਭ ਮਨੋਰਥ ਫੋਲੇ॥
ਲਗੇ ਆਖਨ ਸੁਨ ਹੇ ਨਾਰੀ। ਤੈਂ ਕੀਤੀ ਹੈ ਸੇਵ ਹਮਾਰੀ॥
ਤੇਰੇ ਪਰ ਮੈਂ ਹੋਇਆ ਰਾਜ਼ੀ। ਪੁਤ੍ਰ ਜੰਮਨ ਤੇਰੇ ਗਾਜ਼ੀ॥
ਆਈਂ ਕਲ ਸਵੇਰੇ ਤੜਕੇ। ਕਰੀਂ ਬੇਨਤੀ ਐਥੇ ਖੜਕੇ॥
ਮੈਂ ਦੇਵਾਂਗਾ ਵਰ ਫਿਰ ਤੈਨੂੰ। ਦਈਂ ਕਰਾਇ ਯਾਦ ਤਦ ਮੈਨੂੰ॥
ਸੁਣਕੇ ਤੁਠਾ ਗੋਰਖ ਨਾਥ। ਬੇਨਤੀ ਕਰੀ ਜੋੜ ਕਰ ਹਾਥ॥
ਘਰ ਨੂੰ ਆਈ ਚਾਈ ਚਾਈ। ਸਮਝ ਲਿਆ ਹੁਣ ਤੁੱਠਾ ਸਾਂਈ॥
ਜਦ ਉਸਦੀ ਜੋ ਛੋਟੀ ਭੈਣ। ਆਕੇ ਡਿਠੀ ਬੋਲੀ ਬੈਣ॥
ਸੁਣ ਭੈਣੇ ਤੈ ਬਾਰਾਂ ਸਾਲ। ਕਰਦਿਆਂ ਲਾਏ ਨਾਥਾਂ ਘਾਲ॥
ਫਿਰ ਨਾਂ ਅਜੇ ਤੀਕ ਕੁਛ ਸਰਿਆ। ਤੇਰਾ ਨਹੀਂ ਮਨੋਰਥ ਕਰਿਆ॥
ਜਿਸਨੂੰ ਸੁਨਕੇ ਉਸਨੇ ਕਿਹਾ। ਚਾਰ ਪਹਰ ਹੈ ਬਾਕੀ ਰਿਹਾ॥
ਤੜਕੇ ਜਾਮਾਂ ਉਸਦੇ ਕੋਲ। ਲੇਵਾਂਗੀ ਵਰ ਅਜ਼ਮਤ ਟੋਲ॥
ਜਿਸ ਪਰ ਉਸਨੈ ਹੈ ਫਰਮਾਇਆ। ਵਡ ਸਵੇਰ ਦਿਆਂ ਮਨ ਭਾਇਆ॥
ਇਹ ਸੁਣਕੇ ਹੀ ਛੋਟੀ ਭੈਣ। ਰਹੀ ਜਾਗਦੀ ਸਾਰੀ ਰੈਣ॥
ਜਦ ਰਾਤ ਬਹੁਤ ਸੀ ਰਹੀ। ਤਦ ਤਿਣ ਮਨ ਨੂੰ ਐਸੀ ਕਹੀ॥
ਚਲ ਤੂੰ ਕਰ ਲੈ ਆਪੇ ਦੌੜ। ਇਸਦਾ ਝੁੱਗਾ ਕਰਸਾਂ ਚੌੜ॥
ਨਾਥਾਂ ਕੋਲੋਂ ਵਰ ਲੈ ਆਉਂ। ਆਪਨੇ ਮੁੰਡਾ ਆਇ ਜਮਾਊਂ॥
ਇਤਨਾਂ ਸੋਚ ਗਈ ਉਹ ਰੰਡੀ। ਸੀ ਪਾਪਨ ਜੋ ਵਡੀ ਘੁਮੰਡੀ॥
ਤਦ ਗੋਰਖ ਨੂੰ ਸੀਸ ਨਵਾਇਆ। ਨਾਥ ਤਦੋਂ ਮਾਇਆ ਭਰਮਾਇਆ॥
ਸਕਯਾ ਨਹੀਂ ਪਛਾਨ ਹਨੇਰੇ। ਕਿਉਂ ਜੋ ਪਹੁਚੀ ਬਹੁਤ ਸਵੇਰੇ॥
ਤਦ ਆਖੀ ਹੇ ਸਵਾਲਨ ਨਾਰੀ। ਦੇਵਤ ਹੋਂ ਵਰ ਤੁਮਕੋ ਭਾਰੀ॥
ਇਹ ਲੈ ਦੋ ਜੌਂ ਦਾ ਤੂੰ ਜੋੜਾ। ਤੇਰੇ ਕਾਰਨ ਨਾਹੀ ਥੋੜਾ॥
ਘਰ ਜਾਕੇ ਤੂੰ ਲੇਵੀਂ ਖਾਇ। ਮੇਰਾ ਮਨ ਵਿਚ ਨਾਮ ਧਿਆਇ॥
ਹੋਇ ਪੁੱਤ੍ਰਾਂ ਦੀ ਇਕ ਜੋੜੀ। ਸੋਭਾ ਪਾਵੇਗੀ ਨਹਿ ਥੋੜੀ॥
ਜਦ ਵਰ ਲੀਤੇ ਕਾਛਲ ਦੋਇ। ਫਿਰਤਾਂ ਖੁਸੀ ਬੇਹੱਦੀ ਹੋਇ॥
ਆਕੇ ਸੁੱਤੀ ਨਾਲ ਆਨੰਦ। ਅਪਨਾ ਭੇਤ ਰਖਕੇ ਬੰਦ॥
ਜਿਸ ਪਰ ਫਿਰ ਵਾਸਲ ਭੀ ਜਾਗ। ਤੁਰ ਪਈ ਓਸੇ ਅੰਦਰ ਲਾਗ॥
ਗਈ ਨਾਥ ਦੇ ਤੁਰਤ ਹਜ਼ੂਰ। ਬੋਲਯਾ ਜੋਗੀ ਹੋਇ ਗਰੂਰ॥

ਹੇ ਲੰਡੀ ਤੂੰ ਕਿਉਂ ਫਿਰ ਆਈ। ਅਜੇ ਸਾਂਤ ਨਹਿ ਮਨ ਵਿਚ ਪਾਈ॥
ਮੈਂ ਤੁਮ ਕੋ ਬੇਟੇ ਦੋ ਦੀਨੈ। ਸੋ ਤੁਮ ਨੈ ਕਹੁ ਕਯਾ ਕਰ ਦੀਨੇ॥
ਵਹੁ ਤੋ ਜੌਂ ਜੋ ਹਮ ਨੇ ਦੀਏ। ਸੋ ਪੁੱਤ੍ਰ ਤੇਰੇ ਯੇ ਕੀਏ॥
ਫਿਰ ਤੂੰ ਸਬਰ ਨ ਕਰਤੀ ਰਾਂਡ। ਕਯਾ ਹਮ ਦੇਖੇ ਤੁਮਨੇ ਭਾਂਡ॥
ਜਿਸ ਪਰ ਰੋਇ ਵਾਸਲਾ। ਅਗੇ ਆਈ ਨਾਂ ਇਹ ਗੋਲੀ॥
ਮੈਨੂੰ ਖਬਰ ਨ ਜੌਂ ਦੀ ਕੋਈ। ਇਹ ਤਾਂ ਬਾਤ ਅਚੰਭਾ ਹੋਈ॥
ਤਦ ਸਚੀ ਜਦ ਗਲ ਪਛਾਤੀ। ਕੰਬ ਗਈ ਜੋਗੀ ਦੀ ਛਾਤੀ॥
ਪੁਛਿਆ ਤੇਰੇ ਘਰ ਵਿਚ ਕੋਈ। ਹੋਰ ਨਾਰ ਭੀ ਹੈ ਸੀ ਜੋਈ॥
ਜਾਣੈ ਤੇਰਾ ਸਾਰਾ ਭੇਤ। ਸਿਲੇ ਹਾਰ ਹੋ ਲੁੱਟੇ ਖੇਤ॥
ਤਦ ਇਨ ਕਹੀ ਬਹਨ ਹੈ ਮੇਰੀ। ਮੇਰੇ ਜੈਸੀ ਸੂਰਤ ਹੇਰੀ॥
ਤਦ ਤਾਂ ਕਹੀ ਨਾਥ ਨੇ ਜਾਹੁ। ਓਹੋ ਹੈ ਜਿਸ ਕਰੇਂ ਬਸਾਹੁ॥
ਲੈ ਗਈ ਮਾਰ ਦੋਇ ਉਹ ਬੇਟੇ। ਤੇਰੇ ਨਾਲ ਪਾਇ ਅਲਸੇਟੇ॥
ਮੈਂ ਤਾਂ ਹੁਨ ਕੁਝ ਕਰ ਨਹਿ ਸੱਕਾਂ। ਬਾਬ ਬਾਰ ਬੋਲਨ ਤੇ ਅੱਕਾਂ॥
ਜਦ ਇਹ ਸੁਨੀ ਵਾਸਲ ਗੱਲ। ਗਲ ਵਿਚ ਪਾਇਆ ਤਦ ਹੀ ਪੱਲ॥
ਕਹੀ ਦਿਆ ਕਰੇ ਹੇ ਜਗ ਨਾਥ। ਮੈ ਹਾਂ ਵਡੀ ਗਰੀਬ ਅਨਾਥ॥
ਬਾਰਾਂ ਸਾਲ ਕਰੀ ਮੈਂ ਸੇਵਾ। ਜਦ ਪ੍ਰਸਿੰਨ ਭਏ ਗੁਰਦੇਵਾ॥
ਜਦ ਆਕਰ ਛਲ ਗਈਆ ਹੋਰ। ਲੁੱਟੇ ਖਜ਼ਾਨਾ ਲੈ ਗਈ ਚੋਰ॥
ਪਰ ਮੇਰਾ ਅਪਰਾਧ ਨ ਕੋਈ। ਇਹ ਬਦਨੀਤੀ ਉਸ ਤੋਂ ਹੋਈ॥
ਜਿਸ ਪਰ ਗੋਰਖ ਮਨ ਤਰਸਾਇਆ। ਉਸਨੂੰ ਆਦਰ ਨਾਲ ਬਠਾਇਆ॥
ਦੁਹ ਕੰਨਾਂ ਤੇ ਕਢੀ ਮੈਲ। ਗੋਲੀ ਵਟੀ ਹੱਥਾਂ ਗੈਲ॥
ਦੇ ਕੇ ਕਹੀ ਖਾਹ ਇਸ ਵੇਲੇ। ਤੇਰੇ ਜਾਗੇ ਭਾਗ ਸੁਵੇਲੇ॥
ਜੰਮੇਗਾ ਇਕ ਜੰਗੀ ਸ਼ੇਰ। ਉਨ ਦੋਨਾਂ ਨੂੰ ਮਾਰੂ ਘੇਰ॥
ਤਦ ਲੈਕਰ ਉਹ ਘਰ ਪਰ ਆਈ। ਓਹੋ ਗੋਲੀ ਲੈ ਕਰ ਖਾਈ॥
ਤਦ ਛੋਟੀ ਦੇ ਜੰਮੇ ਜੋੜੇ। ਕੌੜੀ ਬੇਲ ਲਗੇ ਫਲ ਕੌੜੇਂ॥
ਅਰ ਇਹ ਗੋਲੀ ਤੇ ਉਪਜਾਇਆ। ਗੁੱਗਾ ਨਾਮ ਇਸੇ ਤੇ ਗਾਇਆ॥
ਤਾਂਤੇ ਇਹ ਉਤਪਤੀ ਦੱਸਨ। ਜਿਸ ਤੇ ਲੋਗ ਸੁਖੀ ਹੋ ਵਸਨ॥
ਗੋਲੀ ਤੇ ਜੰਮਨ ਦੇ ਕਾਰਨ। ਗੁੱਗਾ ਉਸਨੂੰ ਕਰਨ ਉਚਾਰਨ॥
ਦਸੋ ਤੁਸੀਂ ਪੁਛ ਕੀ ਲੀਤੇ। ਕੌਨ ਮਨੋਰਥ ਪੂਰਾ ਕੀਤਾ॥
ਇਹ ਤਾਂ ਸਭੋ ਜਾਨਨ ਲੋਗ। ਸੀ ਉਹ ਵਲੀ ਵਡਾ ਅਤਿ ਜੋਗ॥
ਤੁਸੀਂ ਉਸਨੂੰ ਨਹੀਂ ਪਛਾਤਾ। ਜੋ ਸੇਵੇ ਸੋਈ ਵਰ ਪਾਤਾ॥੧੫੬॥

**ਸੈਲਾਨੀ ਸਿੰਘ**

ਦੋਹਰਾ–ਮੈਨੂੰ ਪੁਛਨ ਤੇ ਵਡਾ ਹੋਇਆ ਲਾਭ ਸੁਜਾਨ॥
ਸਾਰਾ ਸਮਝਿਆ ਹਾਲ ਮੈਂ ਜਿਸ ਪਰ ਤੂੰ ਕੁਰਬਾਨ॥੧੫੭॥
ਚੌਪਈ–ਸੁਣ ਖਾਂ ਭਗਤਾ ਦੇ ਕੇ ਕੰਨ। ਭਾਂਡਾ ਅਕਲ ਨ ਐਵੇਂ ਭੰਨ॥
ਜੋ ਤੈਂ ਉਸਦਾ ਹਾਲ ਸੁਨਾਇਆ। ਸੋ ਤਾਂ ਹਾਸੀ ਜੋਗ ਦਿਖਾਇਆ॥
ਪਹਲੇ ਉਸਦਾ ਬਾਪ ਨ ਕੋਈ। ਜੇ ਹੈ ਤਾਂ ਨਾਂ ਉਸਦਾ ਸੋਈ॥
ਕਿਉਂ ਜੋ ਤੈਂ ਕੰਨਾਂ ਦੀ ਮੈਲ। ਦਿਤੀ ਗੋਰਖ ਨੈ ਹਿਤ ਗੈਲ॥
ਉਸ ਗੋਲੀ ਕੋਂ ਪੈਦਾ ਹੋਇਆ। ਇਹ ਤੈਥੋਂ ਹੈ ਪ੍ਰਗਟ ਹੋਇਆ॥
ਅਰ ਉਸਦੇ ਜੋ ਜੋੜੇ ਭਾਈ। ਦੋ ਦਾਨਿਆਂ ਤੇ ਜੰਮੇ ਭਾਈ॥
ਦੋਨੋਂ ਭੈਣਾਂ ਬਾਗੜ ਵੱਸਨ। ਜੇਹੜੀ ਗਲ ਲੋਗ ਸਭ ਦੱਸਨ॥
ਹੁਣ ਇਸਦਾ ਤੂੰ ਪਤਾ ਬਤਾਉ। ਕਿਸੇ ਤਰੀਖੋਂ ਖੋਜ ਦਿਖਾਉ
ਕਿਆ ਉਹ ਸਨ ਘਰਬਾਰ ਬਸਾਵਨ। ਯਾ ਐਵੇਂ ਹੀ ਝਟ ਲੰਘਾਵਨ॥
ਜੇ ਸਨ ਪਤੀ ਉਨਾਂ ਦੇ ਪਾਸ। ਜਿਨ ਕੀ ਹੋਕਰ ਰਹਸਨ ਦਾਸ॥
ਫਿਰ ਕਯੋਂ ਜੌਂ ਤੇ ਪੈਦਾ ਹੋਏ। ਅਰ ਗੋਲੀ ਦੀ ਮੈਲ ਬਗੋਏ॥
ਜਿਸਤੇ ਸਾਬਤ ਹੁੰਦਾ ਏਹ। ਨਹੀ ਬਾਪ ਤੇ ਤਿਨ ਕੀ ਦੇਹ॥
ਦੂਜੇ ਪੁਰਖੋਂ ਮੁੰਡੇ ਲੀਤੇ। ਜਿਸਤੇ ਸਿਧ ਮਨੋਰਥ ਕੀਤੇ॥
ਹੁਣ ਤੂੰ ਸੋਚ ਜ਼ਰਾ ਮਨ ਲਾਕੇ। ਅਰ ਮੈਨੂੰ ਦਸੀਂ ਸਮਝਾਕੇ॥
ਕਿਆ ਜੋ ਪਤੀ ਬਿਨਾ ਸਨ ਨਾਰਾਂ। ਮੁੰਡੇ ਚਾਹੁਨ ਵਾਂਗ ਖੁਆਰਾਂ॥
ਇਹ ਸੋਭਾ ਦੀ ਨਾਹੀ ਗੱਲ। ਸਗੋ ਖਾਨਦਾਨ ਨੂੰ ਸੱਲ॥
ਆਪਾਂ ਹੁਦਰੀ ਫਿਰਦੀ ਵਾਸਲ। ਚਾਹੇ ਮੁੰਡਾ ਕਰਨਾ ਹਾਸਲ॥
ਬਾਰਾਂ ਸਾਲ ਨਾਥ ਦੇ ਪਾਸ। ਜਾਂਦੀ ਰਹੀ ਰਖ ਮਨ ਆਸ॥
ਫਿਰ ਜਦ ਵਰ ਦਾ ਮੌਕਾ ਆਇਆ। ਕਾਸਲ ਨੈ ਸੀ ਉਸੇ ਨਹਰਾਇਆ॥
ਜਿਸ ਪਰ ਫਿਰ ਪਛਤਾਵਾ ਦੇਖ। ਤਰਸ ਕਰਿਆ ਜੋਗੀ ਦੇ ਭੇਖ॥
ਫਿਰ ਭੀ ਕੰਨਾ ਵਿਚੋਂ ਮੈਲ। ਦਿਤੀ ਕਢ ਖੁਸ਼ੀ ਦੇ ਗੈਲ॥
ਜੰਮ ਪਏ ਫਿਰ ਗੁੱਗੇ ਸ਼ਾਹ। ਜੰਮਨ ਦਾ ਕਯਾ ਸਿਖਯਾ ਰਾਹ॥
ਸੋਚ ਭਲੇ ਪੁਰਖਾ ਮਨ ਲਾਕੇ। ਮੁੰਡੇ ਬਣਦੇ ਮੈਲ ਲਿਆਕੇ॥
ਯਾ ਜੌਂ ਦਾਣੇ ਮੁੰਡੇ ਘੜਦੇ। ਕਾਹਨੂੰ ਢੋਲੇ ਗਾਹੁ ਨ ਪੜਦੇ॥
ਇਤਨੇ ਵਿਚ ਸਮਝ ਲੈ ਸਾਰੀ। ਹੋਰ ਨਾ ਆਖਾਂ ਗਾਥਾ ਸਾਰੀ॥

ਜਦ ਉਹ ਮੈਲੋਂ ਬਣਿਆ ਭਾਈ। ਗੋਰਖ ਤੇ ਜੋ ਵਾਸਲ ਪਾਈ॥
ਤਾਂ ਉਹ ਪੁੱਤ ਕਹੋ ਹੈ ਕਿਸਦਾ। ਬਾਪ ਕੌਨ ਮੰਨਗੇ ਤਿਸਦਾ॥
ਇਹ ਤਾਂ ਪਯਾ ਬਖੇੜਾ ਹੋਰ। ਗੁੱਗਾ ਅਹੇ ਬਾਪ ਦਾ ਚੋਰ॥
ਤਾਂਤੇ ਤੂੰ ਕਯਾ ਲੋਸੇਂ ਭਾਈ। ਬੈਠਾ ਅੰਦਰ ਵਾਂਗ ਸੁਦਾਈ॥
ਇਤਨੀ ਗਲ ਜਾਣ ਕੇ ਭੁੱਲਾ। ਜਾਮੇ ਵਿਚ ਨ ਮੇਵੇ ਫੁਲਾ॥
ਭਲਾ ਦਸ ਜੇ ਤੈਨੂੰ ਕੋਈ। ਪੁੱਛੈ ਬਾਤ ਕਹੋ ਕਯਾ ਸੋਈ
ਵਾਸਲ ਦਾ ਮਾਲਕ ਸਾ ਕੋਣ। ਸੀ ਉਹ ਬਸਦੀ ਜਿਦੇ ਭੌਣ॥
ਯਾ ਗੁੱਗੇ ਦਾ ਦੱਸੋ ਥਾਪ। ਫਿਰ ਤਾਂ ਤੈਨੂੰ ਚੜਸੇ ਤਾਪ॥
ਓੜਕ ਨੂੰ ਹੋਕਰ ਸ਼ਰਮਿੰਦਾ। ਫਿਰ ਮੈਂ ਏਹੋ ਉਤ੍ਰ ਦਿੰਦਾ॥
ਨਹੀ ਥਾਪ ਦੀ ਖਬਰ ਪਯਾਰੇ। ਗੋਰਖ ਮੈਲੋਂ ਕਹਦੇ ਸਾਰੇ।
ਕਿਆ ਉਸਦੀ ਫਿਰ ਸੋਭਾ ਹੋਊ। ਕਰਮਾਂ ਨੂੰ ਫਿਰ ਬੈਠਾ ਰੋਊ॥
ਪਰ ਤੂੰ ਸਮਝ ਦੇਖ ਨਿਜ ਮਿਤ। ਕਯਾ ਏਹ ਲਗਦੀ ਤੇਰੇ ਚਿਤ॥
ਸਚੋਂ ਹੀ ਉਹ ਤੇਰਾ ਬੇਲੀ। ਜੰਮਿਆ ਖਾਕੇ ਮੈਲ ਗੁਲੇਲੀ॥
ਯਾ ਜਦ ਕਾਸੁਲ ਦੋ ਜੌਂ ਖਾਏ। ਦੋ ਮੁੰਡੇ ਤਦ ਬਣ ਕਰ ਆਏ॥
ਪਰ ਹੁਣ ਤੂੰ ਇਹ ਦਸ ਪਯਾਰੇ। ਖਾਨ ਦਾਨ ਜੋ ਤਿਸਹ ਉਚਾਰੇ ॥
ਜਿਸ ਤੇ ਸਮਝ ਲਿਆ ਮੈਂ ਸਾਰੀ। ਕਿਕੁਰ ਉਪਜੀ ਏਹ ਖੁਆਰੀ॥੧੫੮॥

### *ਗੁੱਗਾ ਭਗਤ*

ਦੋਹਰਾ-ਗੋਤ ਓਸਦਾ ਦਸਦੇ ਸਾ ਰਾਜਪੂਤ ਚੁਹਾਣ॥
ਗਾਉਣ ਵਾਲੇ ਚੂਹੜੇ ਏਹੋ ਕਰਨ ਬਖਾਣ॥੧੫੯॥
ਮੈ ਤਾਂ ਹਾਂ ਅਨਪੜ ਅਰ ਸਿੱਧਾ। ਭਗਤਪਣੇ ਨੇ ਹੈ ਮਨ ਬਿੱਧਾ॥
ਪਰ ਜਦ ਡੋਰੂ ਲੈ ਕੇ ਗਾਉਨ। ਚੂਹੜੇ ਉਸਦੀ ਵਾਰ ਸੁਨਾਉਨ॥
ਤਾਂ ਉਹ ਦਸਨ ਲੋਕ ਚੁਹਾਣ। ਏਹੋ ਗਾਉਣ ਖੋਲ ਅਖਾਣ॥
ਇਸਤੇ ਪਤਾ ਗੌਤ ਦਾ ਪਾਕੇ। ਆਖੇ ਅਸੀਂ ਚੁਹਾਣ ਬੁਲਾਕੇ॥
ਹੋਰ ਖਬਰ ਮੈਨੂੰ ਨਹਿ ਕੋਈ। ਕਿਕੁਰ ਉਸਦੀ ਚਰਚਾ ਹੋਈ॥੧੬੦॥

### *ਸੈਲਾਨੀ ਸਿੰਘ*

ਦੇਹਰਾ-ਇਹ ਤਾਂ ਖੂਹੇ ਢੀਮ ਹੈ ਪਤਾ ਨਾ ਜਿਸਦਾ ਕੁਝ॥
ਕਿਸਦਾ ਗੋਤ ਚੁਹਾਣ ਸਾ ਇਤਨੀ ਦੱਸੋ ਬੁਝ॥੧੬੧॥
ਚੌਪਈ-ਗੁੱਗਾ ਤੁਧ ਚੁਹਾਣ ਬਤਾਇਆ। ਖਾਨਦਾਨ ਰਾਜਪੂਤ ਬਤਾਇਆ॥
ਪਰ ਮੈਂ ਪੁੱਛਾਂ ਤੈਨੂੰ ਭਾਈ। ਜਿਸਦੀ ਪੈਂਦੀ ਸਮਝ ਨ ਕਾਈ॥
ਵਾਸਲ ਦੇ ਮਾਪੇ ਸੇ ਜੋਈ। ਸੈਨ ਚੁਹਾਣ ਨਾਨਕੇ ਕੋਈ॥
ਯਾ ਵਾਸਲ ਦੇ ਸਹੁਰੇ ਜੋਇ। ਸੈਨ ਚੁਹਾਣ ਕਹੋ ਇਹ ਸੋਇ॥
ਜੇਸੇ ਸਹੁਰੇ ਉਸੇ ਚੁਹਾਣ। ਫਿਰ ਮਾਂ ਦਾ ਕਯਾ ਗੋਤ ਬਖਾਨ॥
ਜੈਸੀ ਮਾਇ ਚੁਹਾਣਾ ਬੇਟੀ। ਤਾਂ ਬਾਪੂ ਦੀ ਹੈ ਅਲਸੇਟੀ॥
ਇਸ ਤੇ ਪਤਾ ਨ ਲਗਦਾ ਭਾਈ। ਕਿਸਦੀ ਜਾਤ ਚੁਹਾਣ ਬਤਾਈ।
ਫਿਰ ਇਕ ਪੁੱਛਾਂ ਤੈਨੂੰ ਹੋਰ। ਉਹ ਭੀ ਦਸ ਨ ਪਾਈਂ ਸ਼ੋਰ॥
ਗੁੱਗਾ ਸੀ ਕਿਸ ਮਜ੍ਹਬੋਂ ਪਯਾਰੇ। ਹਿੰਦੂ ਯਾ ਮੋਮਨ ਮਨ ਧਾਰੇ॥
ਪਰ ਜੋ ਪਤਾ ਨਾਉਂ ਤੇ ਮਿਲਦਾ। ਅਰ ਸੋਚੇਗਾ ਤਜ ਹਠ ਦਿਲਦਾ॥
ਤਾਂ ਉਹ ਹੈਸੀ ਮੁਸਲਮਾਨ। ਜਿਸ ਤੇ ਪੈਂਦਾ ਹੋਰ ਤੁਫਾਨ॥
ਹੁਨ ਮੈਂ ਦਸਾਂ ਤੈਨੂੰ ਓਹ। ਪਰ ਤੂੰ ਸੁਣਕੇ ਕਰੀਂ ਨ ਰੋਹ॥
ਵਾਸਲ ਕਾਸਲ ਨਾਮ ਬਤਾਏ। ਮਾਂ ਅਰ ਮਾਸੀ ਦੇ ਬਤਲਾਏ॥
ਇਹ ਸਾਰੇ ਹਨ ਮੁਸਲਮਾਨੇ। ਹਰ ਇਕ ਪੁਰਖ ਰਿਦੇ ਮਹਿ ਜਾਨੈ॥
ਫਿਰ ਜੋ ਗੁੱਗਾ ਨਾਮ ਬਤਾਇਆ। ਸੋ ਭੀ ਮੁਸਲਮਾਨ ਸਾ ਪਾਇਆ॥
ਅਰ ਜੋ ਉਸਨੂੰ ਆਖੇਂ ਪੀਰ। ਸਭੀ ਦਸੇ ਤੁਰਕ ਸਰੀਰ॥
ਜਿਸ ਤੇ ਹੋਊ ਸੋ ਰਾਜਪੂਤ। ਪਹਲੇ ਹਿੰਦੂ ਧਰਮੀ ਸੂਤ॥
ਪਰ ਉਸਦੇ ਜੋ ਵਡੇ ਵਡੇਰੇ। ਮੁਸਲਮਾਨ ਤੇਗ ਦੇ ਘੇਰੇ॥
ਹੋਏ ਹੋਸਨ ਮੁਲਸਮਾਨ। ਝਲ ਨ ਸਕੇ ਓਹ ਤੁਫਾਨ॥
ਜੈਸੇ ਅਜ ਤੀਕ ਹਨ ਮਿਲਦੇ। ਮੁਲਸਮਾਨ ਘਰਾਣੇ ਖਿਲਦੇ॥
ਹੈਨ ਪੁਰਾਣੇ ਨਾਵਾਂ ਉਤੇ। ਭੱਟੀ, ਸੰਧੂ, ਮਾਨ, ਵਿਗੁਤੇ॥
ਇਸੀ ਤਰ੍ਹਾਂ ਦਾ ਲਗਦਾ ਹਾਲ। ਜਦ ਤੂੰ ਦੇਖੇਂ ਅਨਭਵ ਨਾਲ॥
ਪਰ ਹੁਣ ਛਡ ਕਹਾਣੀ ਸਾਰੀ। ਅਗੇ ਦੱਸ ਹਕੀਕਤ ਭਾਰੀ॥
ਪੀਰ ਕਹੋ ਕਿਸ ਗਲੋਂ ਬਣਿਆ। ਜਿਸ ਪਰ ਤੈਂ ਹੈ ਤੰਬੂ ਤਣਿਆ॥੧੬੨॥

### *ਗੁੱਗਾ ਭਗਤ*

ਦੋਹਰਾ॥ ਇਹ ਤਾਂ ਮੈਨੂੰ ਪਤਾ ਨਾ ਸੀ ਕਿਆ ਉਸਦੀ ਕੌਮ॥
ਕਲਮੋ ਪੜਨੇਹਾਰ ਸਾ ਯਾ ਸੀ ਕਰਦਾ ਹੋਮ॥੧੬੩॥
ਚੌਪਈ॥ ਅਜ ਤੀਕ ਤਾਂ ਅਸੀਂ ਨ ਜਾਤਾ। ਕੌਮ ਧਰਮ ਨਾ ਕੁੱਝ ਪਛਾਤਾ॥
ਇਸੇ ਮਹੀਨੇ ਭਾਦੋਂ ਵਿਚ । ਮੇਲੇ ਦੀ ਆਂ ਪੈਂਦੀ ਖਿੱਚ॥
ਤਦ ਆਕੇ ਐਥੇ ਬਹਿ ਜਾਈਏ॥ ਕਬਰ ਕਪੜਿਆਂ ਨਾਲ ਸਜਾਈਏ ॥

ਸਾਰਾ ਦਿਨ ਫਿਰ ਚੜਨ ਚੜਾਵੇ। ਇਕ ਆਵੇ ਇਕ ਲੈ ਕਰ ਜਾਵੇ॥
ਪਰ ਇਹ ਪਤਾ ਨ ਲਗਦਾ ਮੈਨੂੰ। ਜਿਸ ਦਾ ਹਾਲ ਸੁਨਾਵਾਂ ਤੈਨੂੰ॥
ਭਲਾ ਕਦੇ ਜੇ ਮਿਲਯਾ ਖੋਜ॥ ਤੁਰਤ ਸੁਨਾਊਂ ਓਸੇ ਰੋਜ॥੧੬੪॥
(ਪੰਨਾ ੮੮ ਅਤੇ ੮੯ ਲੁਪਤ ਹਨ)
ਚੌਪਈ॥ਪਹਲੇ ਤਾਂ ਤੂੰ ਸੋਚ ਸਿਆਣੇ। ਇਹ ਤਾਂ ਸਮਝ ਨ ਬਾਲ ਇਆਣੇ॥
ਦੋ ਭਾਈ ਜੋ ਜੋ ਹੈ ਸਨ ਜੌੜੇ। ਸੋ ਲਗਦੇ ਸਨ ਉਸਨੂੰ ਕੌੜੇ॥
ਆਪਸ ਦਾ ਜੋ ਸਈ ਸਰੀਕਾ। ਸਦਾ ਜਗਤ ਵਿਚ ਇਹੋ ਤਰੀਕਾ॥
ਭਾਈਆਂ ਨਾਲ ਲੜੇਂਦੇ ਭਾਈ। ਕੱਟ ਵੱਢ ਕਰ ਮਰਨ ਸੁਦਾਈ॥
ਜਿਸ ਪਰ ਹਾਲ ਉਨਾਂ ਦਾ ਐਸਾ। ਦੁਸ਼ਮਨ ਦਾ ਹੁੰਦਾ ਹੈ ਜੈਸਾ॥
ਜਿਸਤੇ ਐਥੋਂ ਤਕ ਸਾ ਵੈਰ। ਨਹੀਂ ਗੁਜ਼ਾਰੇ ਕੋਈ ਖੈਰ॥
ਬਯਾਹ ਵਿਚ ਭੀ ਨ ਸੀ ਬਲਾਏ।ਜਿਸ ਤੇ ਗੁੱਸੇ ਦੇ ਵਿਚ ਆਏ॥
ਮਗਰੋਂ ਦਾਉ ਜਿਨਾਂ ਨੈ ਲਾਯਾ। ਸਾਂਭਿਆਂ ਮਾਲ ਬਾਗ ਪੁਟਵਾਯਾ॥
ਉਸ ਗੁੱਗੇ ਨੇ ਲਿਆਂਦਾ ਡੋਲਾ। ਜੌੜਿਆਂ ਨੇ ਗਾਈਆਂ ਦਾ ਟੋਲਾ॥
ਲਿਆ ਲੁੱਟ ਅਰ ਪੁਟਿਆ ਬਾਗ।ਲਾਇਆ ਸੀਨੇ ਉਸਦੇ ਦਾਗ॥
ਜਦ ਘਰ ਆਇਆ ਬਹੁਟੀ ਨਾਲ। ਦਿਤਾ ਮਾਂ ਨੇ ਤਦੋਂ ਸਖਾਲ॥
ਜੋ ਸੀ ਬਾਤ ਮਗਰ ਤੇ ਹੋਈ। ਕਹੀ ਚੌਗਨੀ ਕਰਕੇ ਸੋਈ॥
ਜਿਸ ਤੇ ਰਿਹਾ ਨ ਉਸ ਤੇ ਗਿਆ। ਭਾਈਆਂ ਨੂੰ ਜਾ ਵਢਨ ਪਿਆ॥
ਲੜਦੇ ਲੜਦੇ ਹੋਈ ਮਾਰ। ਜੌੜੇ ਗਏ ਓਸ ਥੋਂ ਹਾਰ॥
ਜਿਸਤੇ ਦੋਨਾਂ ਦੇ ਸਿਰ ਵੱਢੇ। ਵੈਰ ਪਰਾਣੇ ਅਪਨੇ ਕੱਢੇ॥
ਸੋ ਇਹ ਕੋਈ ਗੱਲ ਨ ਐਸੀ। ਪੀਰਾਂ ਗੋਚਰ ਹੁੰਦੀ ਜੈਸੀ॥
ਅੱਜ ਕੱਲ ਇਸ ਦੋਸ਼ ਮਝਾਰੀ । ਪੈ ਗਏ ਵੈਰ ਭਰਾਵਾਂ ਭਾਰੀ॥
ਇਕ ਜਣਾ ਕਈਆਂ ਨੂੰ ਵੱਢੇ। ਨਾਲ ਗੰਡਾਸੇ ਮਿੱਝਾਂ ਕਢੇ॥
ਦਸ ਦਸ ਖੂਨ ਇਕ ਨੇ ਕੀਤੇ। ਗੁੱਗੇ ਵਾਂਗਰੁ ਬਦਲੇ ਲੀਤੇ॥
ਵਾਂਗ ਪੁਟਨੇ ਵਰਗੀ ਕਹਾਣੀ। ਲੜਕੇ ਮਰਦੇ ਖਾਤ੍ਰ ਪਾਣੀ॥
ਜਦੋਂ ਸਰੀਕਾ ਮੋਘਾ ਵਢੇ। ਅਪਨੇ ਕਯਾਰੇ ਭਰ ਕਰ ਕਢੇ॥
ਤਦ ਦੂਜੇ ਨੂੰ ਲਗਦੀ ਅੱਗ। ਸੁਣਕੇ ਪੈਂਦਾ ਘਰ ਚੋਂ ਭਗ॥
ਮਾਰ ਗੰਡਾਸੇ ਕਰਦਾ ਖੂਨ। ਚੜਕੇ ਫਾਂਸੀ ਚਖੇ ਲੂਨ॥
ਯਾ ਕਾਲੇ ਪਾਣੀ ਨੂੰ ਜਾਂਦੇ। ਇਹ ਫਲ ਮਾਰਨ ਦੇ ਹਨ ਪਾਂਦੇ॥
ਫਿਰ ਗੁੱਗੇ ਜੇ ਮਾਰੇ ਦੋਇ॥ ਕਿਆ ਵਡਿਆਈ ਇਸ ਤੇ ਹੋਇ॥
ਇਸ ਤੋਂ ਤਾਂ ਜੋ ਸਿੰਘ ਬਹਾਦਰ। ਪੰਥ ਵਿਚ ਹਨ ਪਾਉਨ ਆਦਰ॥
ਅਰ ਸਰਕਾਰ ਸ਼ਲਾਘਾ ਕਰਦੀ। ਤਮਗਿਆਂ ਨਾਲ ਛਾਤੀਆਂ ਭਰਦੀ॥
ਕਰਦੇ ਜੰਗ ਜਦੋਂ ਬਲ ਧਰ ਕੇ। ਆਉਨ ਦੁਸ਼ਮਨ ਦਾ ਥੇਹੁ ਕਰਕੇ॥
ਇਹ ਇਕ ਸੌ ਸੌ ਨੂੰ ਮਾਰੇ। ਗਾਜਰ ਵਾਂਗਰ ਸੀਸ ਉਤਾਰੇ॥
ਸਰਹਦੀ ਜੋ ਬੜੇ ਪਠਾਨ। ਕਚੇ ਮਾਨਸ ਨੂੰ ਖਾ ਜਾਨ॥
ਇਕ ਪਠਾਨ ਹਥ ਲੈ ਤੇਗ॥ ਖੜਾ ਹੋਇ ਜੇ ਕਰਕੇ ਬੇਗਾ॥
ਬਾਗੜ ਕੇ ਜੋ ਰਹਨੇ ਵਾਲੇ। ਹੈਨ ਬਾਂਗਰੂ ਰੰਗੋਂ ਕਾਲੇ॥
ਮਾਰ ਮਾਰ ਕੇ ਸੁਟੇ ਐਸੇ। ਤਿਲੀਅਰ ਟਿੱਡ ਮਾਰਦਾ ਜੈਸੇ॥
ਫਿਰ ਐਸੇ ਖਾਨਾਂ ਨੂੰ ਭਾਈ। ਸਿੰਘਾਂ ਏਹੋ ਜੇਹੀ ਦਿਖਾਈ॥
ਅਜ ਤੀਕ ਹਨ ਥਰਥਰ ਕਰਦੇ। ਸਨਮੁਖ ਹੋਨ ਨ ਮੌਤੋਂ ਡਰਦੇ॥
ਹਰੀ ਸਿੰਘ ਨਲੂਆ ਸਰਦਾਰ। ਜਿਸਨੇ ਕੀਤੇ ਜੰਗ ਹਜ਼ਾਰ॥
ਮਾਰ ਮਾਰ ਸਰਹੱਦੀ ਲੋਗ। ਕੀਤੇ ਨਾਸ ਜਿਵੇਂ ਹੋ ਰੋਗ॥
ਅਜ ਤੀਕ ਹੈ ਮਚੀ ਦੁਹਾਈ। ਖੈਬਰ ਦੇ ਵਿਚ ਜਿਸਦੀ ਭਾਈ॥
ਮਾਤਾ ਪੁੱਤਾਂ ਜਦੋਂ ਡਰਾਵਨ। ਆਇਆ ਹਰੀਆ ਤਦੋਂ ਸੁਨਾਵਨ॥
ਜਿਸਤੇ ਮੁੰਡਾ ਰੋਣੋਂ ਹਟਦਾ। ਨਾਉਂ ਸੁਣਦਿਆਂ ਕੋਲੋਂ ਨਠਦਾ॥
ਦਸ ਭਲਾ ਉਸ ਗੁੱਗੇ ਜਾਈ। ਕਿਆ ਕੀਤਾ ਜੇ ਮਾਰੇ ਭਾਈ॥
ਹਰੀ ਸਿੰਘ ਸਰਦਾਰ ਬਹਾਦਰ। ਕਈ ਗੁੱਣਾਂ ਹੈ ਲਾਇਕ ਆਦਰ॥
ਫਿਰ ਤੈਂ ਇਹ ਕਯਾ ਅਕਲ ਦਿਖਾਈ। ਮੜੀ ਚੁਕ ਇਸ ਦੀ ਬਣਵਾਈ॥
ਜੋ ਨਾ ਤੇਰੀ ਜਾਤ ਜਮਾਤ। ਤਾਇਆ ਚਾਚਾ ਨ ਸੀ ਭਰਾਤ॥
ਅਰ ਨਾ ਤੇਰਾ ਧਰਮੀ ਭਾਈ। ਜਿਸ ਪਰ ਤੈਂ ਲੁੱਡੀ ਹੈ ਪਾਈ॥
ਤਾਂ ਤੇ ਅਜੇ ਸਮਝ ਕੁਛ ਸਾਰ। ਇਸ ਪਖੰਡ ਤੇ ਕਰੋ ਕਿਨਾਰ॥
ਰਖ ਗੁਰੂ ਪਰ ਤੂੰ ਭਰੋਸਾ। ਜਿਸਤੇ ਪਾਵਤ ਸਭ ਸੁਖ ਰਾਸਾ॥
ਕਰਾਮਾਤ ਤੈਂ ਕੁਝ ਨ ਦੱਸੀ। ਐਵੇਂ ਪਈ ਬਲੋਈ ਲੱਸੀ॥
ਜਿਸਨੂੰ ਸੁਣਕੇ ਫਿਰ ਉਹ ਭਾਈ। ਕਰਨ ਲਗਯਾ ਉਸ ਵਡਿਆਈ॥੧੭੮॥

*ਬਾਕੀ ਅਗਲੇ ਅੰਕ 'ਚ*

# ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ਼ ਵੋਹ ਕਮ ਹੈ.....
# ਜਾਂ
# ਅਣਖ, ਗੌਰਵ ਤੇ ਚੜ੍ਹਦੀ ਕਲਾ ਦੇ ਪ੍ਰਤੀਕ-ਗੁਰੂ ਗੋਬਿੰਦ ਸਿੰਘ ਜੀ

**ਡਾ. ਹਰਚੰਦ ਸਿੰਘ ਸਰਹਿੰਦੀ**

ਗੁਰੂ ਗੋਬਿੰਦ ਸਿੰਘ ਦੀ ਅਦੁੱਤੀ ਸ਼ਖ਼ਸੀਅਤ ਬਹੁਤ ਸਾਰੇ ਗੁਣਾਂ ਦਾ ਸੁਮੇਲ ਸੀ। ਉੱਨਵੀਂ ਸਦੀ ਦਾ ਪ੍ਰਸਿੱਧ ਇਤਿਹਾਸਕਾਰ ਸੱਯਦ ਮੁਹੱਮਦ ਲਤੀਫ਼ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੰਗ ਦੇ ਮੈਦਾਨ ਵਿਚ ਇੱਕ ਜੇਤੂ ਯੋਧਾ, ਮਸਨਦ ਉੱਤੇ ਸ਼ਹਿਨਸ਼ਾਹ, ਗੁਰੂ ਰੂਪ ਵਿਚ ਗਿਆਨ ਦਾ ਦਾਤਾ ਅਤੇ ਖ਼ਾਲਸੇ ਦੀ ਸੰਗਤ ਵਿਚ ਫ਼ਕੀਰ ਸੀ। ਗੱਲ ਕੀ, ਗੁਰੂ ਸਾਹਿਬ ਵਿਚ ਇਕੋ ਸਮੇਂ ਅਧਿਆਤਮਿਕ ਨੇਤਾ, ਉੱਚ ਕੋਟੀ ਦੇ ਸੰਗਠਨਕਰਤਾ, ਜਮਾਂਦਰੂ ਸੈਨਾ ਨਾਇਕ, ਪ੍ਰਤਿਭਾਸ਼ਾਲੀ ਵਿਦਵਾਨ ਅਤੇ ਸੱਚੇ ਸੁਧਾਰਕ ਦੇ ਗੁਣ ਵਿਦਮਾਨ ਸਨ। ਸ਼ਾਇਦ ਹੀ ਕੋਈ ਅਜਿਹੀ ਇਨਸਾਨੀ ਖ਼ੂਬੀ ਹੋਵੇ ਜੋ ਉਨ੍ਹਾਂ ਦੀ ਸ਼ਖ਼ਸੀਅਤ ਦੇ ਵਿਸ਼ਾਲ ਘੇਰੇ ਵਿਚ ਨਾ ਆਉਂਦੀ ਹੋਵੇ। ਤਾਹੀਉਂ ਗੁਰੂ ਸਾਹਿਬ ਦੀ ਨਿਰਾਲੀ ਸ਼ਖ਼ਸੀਅਤ ਨੂੰ ਸਾਧੂ ਟੀ.ਐਲ.ਵਾਸਵਾਨੀ ਨੇ 'ਸਤਰੰਗੀ ਪੀਂਘ' ਨਾਲ ਤੁਲਨਾ ਦਿੱਤੀ ਹੈ।

ਗੁਰੂ ਗੋਬਿੰਦ ਸਿੰਘ ਦੀ ਵਿਲੱਖਣ ਤੇ ਬਹੁ-ਪੱਖੀ ਸ਼ਖ਼ਸੀਅਤ ਨੂੰ ਕਲਮ ਦੀ ਬੰਦਿਸ਼ ਵਿਚ ਲਿਆਉਣਾ ਇਕ ਬੜਾ ਕਠਿਨ ਕੰਮ ਹੈ, ਕਿਉਂਕਿ ਹਰ ਲੇਖਕ/ਕਵੀ ਦੀ ਆਪਣੀ ਇੱਕ ਸੀਮਾ ਹੁੰਦੀ ਹੈ। ਅੱਲ੍ਹਾ ਯਾਰ ਖ਼ਾਂ ਜੋਗੀ ਵਰਗਾ ਉਸਤਾਦ ਸ਼ਾਇਰ ਵੀ ਗੁਰੂ ਸਾਹਿਬ ਦੀ ਬਹੁ-ਪੱਖੀ ਸ਼ਖ਼ਸੀਅਤ ਨੂੰ ਬਿਆਨ ਕਰਨ ਲਈ ਸ਼ਬਦਾਂ ਦੀ ਘਾਟ ਮਹਿਸੂਸ ਕਰਦਾ ਹੈ ਅਤੇ ਆਪਣੀ ਸਮੱਰਥਾ 'ਤੇ ਸ਼ੱਕ ਕਰਦਾ ਹੋਇਆ ਲਿਖਦਾ ਹੈ:

ਕਰਤਾਰ ਕੀ ਸੌਗੰਧ, ਨਾਨਕ ਕੀ ਕਸਮ ਹੈ।
ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ਼ ਕਮ ਹੈ।
ਹਰ ਚੰਦ ਮੇਰੇ ਹਾਥ ਮੇਂ ਪੁਰਜ਼ੋਰ ਕਲਮ ਹੈ।
ਸਤਿਗੁਰੂ ਕੇ ਲਿਖੂੰ ਵਸਫ ਕਹਾਂ ਤਾਬਿ ਰਕਮ ਹੈ।

ਦਰਅਸਲ, ਗੁਰੂ ਸਾਹਿਬ ਬਾਰੇ ਲਿਖਨ ਵਾਲਾ ਲਗਭਗ ਹਰ ਲੇਖਕ/ਕਵੀ ਗੁਰੂ ਜੀ ਦੀ ਸ਼ਖ਼ਸੀਅਤ ਦੇ ਉਨ੍ਹਾਂ ਪੱਖਾਂ ਨੂੰ ਹੀ ਉਘਾੜਦਾ ਹੈ, ਜਿਹੜੇ ਪੱਖ ਉਸ ਦੇ ਮਨ 'ਤੇ ਡੂੰਘਾ ਪ੍ਰਭਾਵ ਛੱਡਦੇ ਹਨ।

ਉਂਝ ਤਾਂ ਗੁਰੂ ਸਾਹਿਬ ਬਹੁ-ਪੱਖੀ ਵਡਿਆਈ ਦੇ ਮਾਲਕ ਹਨ ਪਰ ਜੇਕਰ ਉਨ੍ਹਾਂ ਦੀ ਸ਼ਖ਼ਸੀਅਤ ਨੂੰ ਬਹੁਤ ਹੀ ਸੰਖੇਪ ਵਿਚ ਬਿਆਨ ਕਰਨਾ ਹੋਵੇ ਤਾਂ ਕਹਿ ਸਕਦੇ ਹਾਂ ਕਿ ਗੁਰੂ ਗੋਬਿੰਦ ਸਿੰਘ ਇਕੋ ਸਮੇਂ ਬਾਦਸ਼ਾਹ ਤੇ ਦਰਵੇਸ਼ ਅਤੇ ਸੰਤ ਤੇ ਸਿਪਾਹੀ ਹਨ। ਇਹ ਗੱਲ ਵੱਖਰੀ ਹੈ ਕਿ ਸਿੱਖ ਆਪਣੇ ਮਹਾਨ ਨਾਇਕ ਨੂੰ ਸੰਤ ਨਾਲੋਂ ਸਿਪਾਹੀ ਵਜੋਂ ਵੱਧ ਮਾਨਤਾ ਦਿੰਦੇ ਹਨ। ਤਾਹੀਉਂ ਸਿੱਖਾਂ ਤੇ ਗ਼ੈਰ-ਸਿੱਖਾਂ ਨੇ ਵੀ ਉਨ੍ਹਾਂ ਨੂੰ ਯੁੱਧ ਦੇ ਮੈਦਾਨ ਨੂੰ ਜਾਂਦੇ ਹੀ ਚਿੱਤਰਿਆ ਹੈ, ਘੋੜੇ 'ਤੇ ਸਵਾਰ ਅਤੇ ਹੱਥ ਵਿਚ ਤਲਵਾਰ ਹੈ। ਵੈਸੇ, ਗੁਰੂ ਗੋਬਿੰਦ ਸਿੰਘ ਦੇ ਕੱਦ-ਕਾਠ ਨੂੰ ਕੇਵਲ ਉਨ੍ਹਾਂ ਦੀਆਂ ਜੰਗੀ ਪ੍ਰਾਪਤੀਆਂ ਦੇ ਰਾਜ਼ ਨਾਲ ਨਹੀਂ ਮਾਪਿਆ ਜਾ ਸਕਦਾ, ਕਿਉਂਕਿ ਉਨ੍ਹਾਂ ਦੀਆਂ ਪ੍ਰਾਪਤੀਆਂ ਸਰਬ-ਪੱਖੀ ਹਨ। ''ਗੁਰੂ ਗੋਬਿੰਦ ਸਿੰਘ ਹਰ ਪੱਖ ਤੋਂ ਇਕ ਮਹਾਨ ਵਿਅਕਤੀ ਸਨ, ਜਿਨ੍ਹਾਂ ਨੇ ਸਿਰਫ਼ 42 ਸਾਲਾਂ ਦੇ ਆਪਣੇ ਜੀਵਨ ਕਾਲ (1666-1708 ਈ.) ਦੌਰਾਨ ਵੱਡੀਆਂ ਮੱਲਾਂ ਮਾਰੀਆਂ। ਉਨ੍ਹਾਂ ਨੇ ਉੱਤਰੀ ਭਾਰਤ ਦੀ, ਪੂਰੀ ਦੀ ਪੂਰੀ, ਤਵਾਰੀਖ਼ ਹੀ ਬਦਲ ਕੇ ਰੱਖ ਦਿੱਤੀ।'' ਖੁਸ਼ਵੰਤ ਸਿੰਘ। ਗੱਲ ਕੀ, ਗੁਰੂ ਗੋਬਿੰਦ ਸਿੰਘ, ਸਮੇਂ ਦੀ ਹਿੱਕ 'ਤੇ ਕਦੇ ਨਾ-ਮਿਟਣ ਵਾਲੀਆਂ ਪੈੜਾਂ ਪਾ ਗਏ ਹਨ, ਜਿਨ੍ਹਾਂ ਤੋਂ ਆਉਣ ਵਾਲੀਆਂ ਨਸਲਾਂ ਸੇਧ ਲੈਂਦੀਆਂ ਰਹਿਣਗੀਆਂ। ਇਹੋ ਕਾਰਨ ਹੈ ਕਿ ਗੁਰੂ ਗੋਬਿੰਦ ਸਿੰਘ ਪੰਜਾਬ ਦੇ ਇਤਿਹਾਸ ਦੇ ਸਭ ਤੋਂ ਮਹਾਨ ਅਤੇ ਆਕਰਸ਼ਕ ਵਿਅਕਤੀਆਂ ਵਿਚੋਂ ਪ੍ਰਮੁੱਖ ਮੰਨੇ ਜਾਂਦੇ ਹਨ। ''ਨਿਰਸੰਦੇਹ, ਗੁਰੂ ਗੋਬਿੰਦ ਸਿੰਘ ਦੀ ਸਭ ਯੁੱਗਾਂ ਦੇ ਸੱਭ ਤੋਂ ਮਹਾਨ ਭਾਰਤੀਆਂ ਵਿਚ ਗਿਣਤੀ ਕੀਤੀ ਜਾਣੀ ਚਾਹੀਦੀ ਹੈ।''-ਡਾ. ਇੰਦੂਭੂਸ਼ਨ ਬੈਨਰਜੀ।

ਬੇਸ਼ੱਕ ਗੁਰੂ ਸਾਹਿਬ ਬਾਰੇ ਲਿਖਣ ਵਾਲਿਆਂ ਨੇ ਗੁਰੂ ਸਾਹਿਬ ਦੀ ਸ਼ਖ਼ਸੀਅਤ ਦੇ ਵੱਖ-ਵੱਖ ਪਹਿਲੂਆਂ 'ਤੇ ਭਰਪੂਰ ਰੌਸ਼ਨੀ ਪਾਈ ਹੈ, ਫਿਰ ਵੀ ਗੁਰੂ ਸਾਹਿਬ ਦੀ ਸ਼ਖ਼ਸੀਅਤ ਦੇ ਕੁੱਝ

ਪਹਿਲੂ, ਜਾਣੇ-ਅਣਜਾਣੇ, ਅਣਗੌਲੇ ਹੀ ਰਹਿ ਗਏ ਹਨ। ਲੇਖਕ ਨੇ ਆਪਣੇ ਅਧਿਐਨ ਦੌਰਾਨ ਇਹ ਗੱਲ ਨੋਟ ਕੀਤੀ ਹੈ ਕਿ ਗੁਰੂ ਸਾਹਿਬ ਇਕ ਮਹਾਨ ਫ਼ਿਲਾਸਫ਼ਰ, ਮਨੋਵਿਗਿਆਨੀ ਅਤੇ ਮਨੋ-ਵਿਸ਼ਲੇਸ਼ਕ ਵੀ ਸਨ (ਗੁਰੂ ਸਿੰਘ ਸਿੰਘ ਦੀ ਸ਼ਖ਼ਸੀਅਤ ਦੇ ਇਹ ਪਹਿਲੂ, ਤੁਸੀਂ ਮੇਰੇ ਨਾਲ ਸਹਿਮਤ ਹੋਵੋਗੇ, ਅਣਗੌਲੇ ਹੀ ਰਹਿ ਗਏ ਹਨ)। ਗੁਰੂ ਗੋਬਿੰਦ ਸਿੰਘ ਦਾ ਜੀਵਨ ਯੁੱਗ-ਪਲਟਾਊ ਘਟਨਾਵਾਂ ਦੀ ਕਹਾਣੀ ਹੈ। ਤੁਸੀਂ ਵੇਖੋਗੇ ਕਿ ਹਰ ਮਹੱਤਵਪੂਰਨ ਘਟਨਾ ਦੇ ਪਿੱਛੇ ਗੁਰੂ ਸਾਹਿਬ ਦੀ ਮਨੋਵਿਗਿਆਨਿਕ ਸੂਝ ਜਾਂ ਕੋਈ ਡੂੰਘਾ ਫ਼ਲਸਫਾ ਕੰਮ ਕਰਦਾ ਨਜ਼ਰ ਆਉਂਦਾ ਹੈ (ਬਸ਼ਰਤੇ ਤੁਹਾਡੇ ਕੋਲ ਵੇਖਣ ਵਾਲੀ ਅੱਖ ਹੋਵੇ)। ਗੁਰੂ ਸਾਹਿਬ ਦੀ ਫ਼ਿਲਸਾਫ਼ੀ, ਜੋਸ਼ ਦੇ ਨਾਲ ਹੋਸ਼ ਤੋਂ ਕੰਮ ਲੈਣ ਦੀ ਗੱਲ ਕਰਦੀ ਹੈ। ਮਿਸਾਲ ਵਜੋਂ, ਗੁਰੂ ਸਾਹਿਬ ਨੇ ਆਪਣੇ ਸੰਘਰਸ਼ਮਈ ਜੀਵਨ ਦੇ ਆਰੰਭਕ ਪੜਾਅ ਦੌਰਾਨ ਆਪਣੇ-ਆਪ ਨੂੰ, ਵਾਹ ਲਗਦੀ, ਪਹਾੜੀ ਰਾਜਿਆਂ ਨਾਲ ਛੋਟੇ-ਮੋਟੇ ਝਗੜਿਆਂ ਵਿਚ ਉਲਝਣ ਤੋਂ ਬਚਾਈ ਰੱਖਿਆ, ਕਿਉਂਕਿ ਉਹ ਅਜਿਹੇ ਝਗੜਿਆਂ ਵਿਚ ਆਪਣੀ ਸੈਨਿਕ ਸ਼ਕਤੀ ਨੂੰ ਕਮਜ਼ੋਰ ਨਹੀਂ ਸਨ ਕਰਨਾ ਚਾਹੁੰਦੇ, ਬਲਕਿ ਕੁਝ ਵਰ੍ਹਿਆ ਤੱਕ ਵੱਡੇ ਪੈਮਾਨੇ 'ਤੇ ਮੁਗਲਾਂ ਵਿਰੁੱਧ ਸੈਨਿਕ ਤਿਆਰੀਆਂ ਕਰਨਾ ਚਾਹੁੰਦੇ ਸਨ।ਸੋ, ਵਕਤ ਦੀ ਨਜ਼ਾਕਤ ਨੂੰ ਧਿਆਨ ਵਿੱਚ ਰੱਖਦਿਆਂ, ਗੁਰੂ ਸਾਹਿਬ ਆਪਣੇ ਪਰਿਵਾਰ ਤੇ ਸੈਨਿਕਾਂ ਸਹਿਤ ਨਾਹਨ ਰਿਆਸਤ ਦੇ ਇਲਾਕੇ ਵਿਚ ਚਲੇ ਗਏ ਅਤੇ ਪਾਉਂਟਾ ਸਾਹਿਬ ਨੂੰ ਆਪਣੀਆਂ ਸਰਗਰਮੀਆਂ ਦਾ ਕੇਂਦਰ ਬਣਾਇਆ। ਇੱਥੇ ਰਹਿੰਦਿਆਂ ਹੀ, ਸੰਨ 1688 ਈ. ਵਿਚ ਭੰਗਾਣੀ ਦੀ ਜੰਗ ਲੜੀ ਅਤੇ ਪਹਾੜੀ ਰਾਜਿਆਂ ਨੂੰ ਸ਼ਕਸਤ ਦਿੱਤੀ। ਇਸ ਤਰ੍ਹਾਂ ਜੋਸ਼ ਤੇ ਹੋਸ਼ ਦਾ ਸੰਤੁਲਨ ਕਾਇਮ ਰੱਖਦਿਆਂ, ਗੁਰੂ ਸਾਹਿਬ ਨੇ ਕੇਵਲ 22 ਵਰਿਆ ਦੀ ਉਮਰ ਵਿਚ ਪਹਾੜੀ ਰਾਜਿਆਂ ਨੂੰ ਲੱਕ ਤੋੜਵੀਂ ਹਾਰ ਦਿੱਤੀ। ਭੰਗਾਣੀ ਦੀ ਜਿੱਤ ਤੋਂ ਬਾਅਦ ਗੁਰੂ ਸਾਹਿਬ ਨੇ ਮੁੜ ਆਨੰਦਪੁਰ ਸਾਹਿਬ ਨੂੰ ਆਪਣੀਆਂ ਸਰਗਰਮੀਆਂ ਦਾ ਮੁੱਖ ਕੇਂਦਰ ਬਣਾ ਲਿਆ ਅਤੇ ਮੌਕੇ ਤੋਂ ਲਾਭ ਉਠਾਇਆ, ਆਨੰਦਪੁਰ ਸਾਹਿਬ 'ਜਿਸ ਦਾ ਨਾਂ ਉਦੋਂ ਮਾਖੋਵਾਲ ਸੀ) ਵਿਖੇ ਆਨੰਦਗੜ੍ਹ, ਕੇਸਗੜ੍ਹ, ਲੋਹਗੜ੍ਹ, ਫ਼ਤਿਹਗੜ੍ਹ ਅਤੇ ਹੋਲਗੜ੍ਹ ਨਾਮੀ ਪੰਜ ਕਿਲ੍ਹਿਆਂ ਦੀ ਉਸਾਰੀ ਕਰਵਾਈ। ਗੁਰੂ ਸਾਹਿਬ ਏਨੀ ਤੀਖਣ ਬੁੱਧੀ ਦੇ ਮਾਲਕ ਸਨ ਕਿ ਉਨ੍ਹਾਂ ਨੇ ਹੱਥ ਆਏ ਕਿਸੇ ਵੀ ਅਵਸਰ ਨੂੰ ਕਦੇ ਅਜਾਈਂ ਨਹੀਂ ਗਵਾਇਆ।

ਗੁਰੂ ਸਾਹਿਬ ਨੇ ਜੀਵਨ ਭਰ ਜੋਸ਼ ਦੇ ਨਾਲ ਹੋਸ਼ ਤੋਂ ਕੰਮ ਲੈਣ ਦੇ ਫ਼ਸਸਫ਼ੇ 'ਤੇ ਡਟ ਕੇ ਪਹਿਰਾ ਦਿੱਤਾ ਅਤੇ ਸ਼ਾਨਦਾਰ ਨਤੀਜੇ ਸਾਹਮਣੇ ਆਏ। ਨੋਟ ਕਰੋ! ਆਪਣੇ ਜੀਵਨ ਵਿਚ ਲੜੀ ਆਖ਼ਰੀ ਜੰਗ (ਮੁਕਤਸਰ ਦੀ ਜੰਗ) ਤੋਂ ਬਾਅਦ ਗੁਰੂ ਸਾਹਿਬ ਨੇ ਹੋਸ਼ ਨੂੰ ਜੋਸ਼ ਉੱਤੇ ਭਾਰੂ ਰੱਖਦਿਆਂ, ਸਿੱਖ ਸ਼ਕਤੀ ਨੂੰ ਨਸ਼ਟ ਹੋਣ ਤੋਂ ਬਚਾਅ ਲਿਆ ਅਤੇ ਇਸੇ ਦੌਰਾਨ ਸਿੱਖਾਂ ਨੂੰ ਮੁਗਲਾਂ ਨਾਲ ਟੱਕਰ ਲੈਣ ਲਈ ਮਾਨਸਿਕ ਤੇ ਜਥੇਬੰਦਕ ਤੌਰ ਤੇ ਤਿਆਰ ਕਰਦੇ ਰਹੇ। ਫਿਰ, ਸਿੱਖ ਪੰਥ ਦੀ ਰਹਿਨੁਮਾਈ ਕਰਨ ਲਈ ਬੜੇ ਨਾਟਕੀ ਢੰਗ ਨਾਲ ਬਾਬਾ ਬੰਦਾ ਸਿੰਘ ਬਹਾਦਰ ਦੀ ਚੋਣ ਕੀਤੀ ਅਤੇ ਮੁਗ਼ਲਾਂ ਨਾਲ ਸਾਹਮਣਿਓਂ ਟੱਕਰ ਲੈਣ ਲਈ ਪੰਜਾਬ ਵੱਲ ਭੇਜਿਆ। ਕਮਾਲ ਦੀ ਗੱਲ ਤਾਂ ਇਹ ਕਿ ਗੁਰੂ ਸਾਹਿਬ ਨੇ ਬੰਦਾ ਬਹਾਦਰ ਨੂੰ ਉਸ ਸਮੇਂ ਮੈਦਾਨ ਵਿਚ ਉਤਾਰਿਆ ਜਦੋਂ 'ਲੋਹਾ ਗਰਮ' ਸੀ ਅਤੇ ਬੰਦਾ ਬਹਾਦਰ ਦੀ 'ਇਕੋ ਸੱਟ) ਨੇ ਮੁਗ਼ਲ ਹਕੂਮਤ ਦੀਆਂ ਨੀਹਾਂ ਹਿਲਾ ਕੇ ਰੱਖ ਦਿੱਤੀਆ। ਇਸ ਨੂੰ ਗੁਰੂ ਗੋਬਿੰਦ ਸਿੰਘ ਦੀ ਮਨੋਵਿਗਿਆਨਿਕ ਤੇ ਜੰਗੀ ਸੂਝ ਦਾ ਸਿਖਰ ਕਿਹਾ ਜਾ ਸਕਦਾ ਹੈ। ਵੈਸੇ, ਜੇ ਗਹੁ ਨਾਲ ਵੇਖਿਆ ਜਾਵੇ ਤਾਂ ਗੁਰੂ ਸਾਹਿਬ ਦੀ ਹਰ ਜੰਗੀ ਸਰਗਰਮੀ, ਉਨ੍ਹਾਂ ਦੀ ਮਨੋਵਿਗਿਆਨਿਕ ਤੇ ਜੰਗੀ ਸੂਝ ਦੀ ਮੂੰਹ ਬੋਲਦੀ ਤਸਵੀਰ ਪੇਸ਼ ਕਰਦੀ ਹੈ। ਆਨੰਦਪੁਰ ਸਾਹਿਬ ਵਰਗੇ ਢੁੱਕਵੇ ਸਥਾਨ ਨੂੰ ਆਪਣੀਆਂ ਮੁੱਖ ਸਰਗਰਮੀਆਂ ਦਾ ਕੇਂਦਰ ਬਣਾਉਣਾ, ਉਨ੍ਹਾਂ ਦੀ ਜੰਗੀ ਸੂਝ ਵੱਲ ਸੰਕੇਤ ਕਰਦਾ ਹੈ। ਫ਼ਿਰ ਆਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਣ ਉਪਰੰਤ, ਪਿੱਛਾ ਕਰ ਰਹੀ ਟਿੱਡੀ ਦਲ, ਮੁਗ਼ਲ ਫੌਜ ਨੂੰ ਠੱਲ੍ਹਣ ਲਈ ਤੱਤ-ਭੜੱਤ ਵਿਚ ਉੱਚੀ ਥਾਂ 'ਤੇ ਸਥਿਤ ਇਕ ਕੱਚੀ ਹਵੇਲੀ (ਚਮਕੌਰ ਦੀ ਗੜ੍ਹੀ) ਵਿਚ ਮੋਰਚੇ ਸੰਭਾਲ ਲੈਣਾ ਅਤੇ ਦੁਸ਼ਮਣ ਦੇ ਭੀੜੇ ਘੇਰੇ ਨੂੰ ਚੀਰ ਕੇ ਸ਼ਪੱਸਟ ਨਿਕਲ ਜਾਣਾ, ਉਨ੍ਹਾਂ ਦੀ ਫ਼ੌਜੀ ਸੂਝ ਦੀ ਇਕ ਬਹੁਤ ਹੀ ਸ਼ਾਂਨਦਾਰ ਮਿਸਾਲ ਪੇ ਸ਼ ਕਰਦਾ ਹੈ। ਇਸ ਤੋਂ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਸਾਹਿਬ ਮਨਸੂਬਾਬੰਦੀ ਕਰਨ ਵਿਚ ਕਮਾਲ ਦੀ ਮੁਹਾਰਤ ਰੱਖਦੇ ਸਨ।

ਗੁਰੂ ਗੋਬਿੰਦ ਸਿੰਘ ਡੂੰਘੀ ਸੋਚ ਤੋਂ ਬਾਅਦ ਹੀ ਕਿਸੇ ਕੰਮ ਨੂੰ ਹੱਥ ਪਾਉਂਦੇ ਸਨ ਅਤੇ ਉਨ੍ਹਾਂ ਦਾ ਨਜ਼ਰੀਆ ਇਕਦਮ ਵਿਗਿਆਨਕ ਸੀ।ਉਨ੍ਹਾਂ ਦੀ ਵਿਗਿਆਨਕ/ਮਨੋਵਿਗਿਆਨਕ ਸੂਝ ਨੂੰ ਦਰਸਾਉਂਦੀਆਂ ਕੁੱਝ ਇਕ ਮਿਸਾਲਾਂ ਤੁਹਾਡੀ ਨਜ਼ਰ ਕਰ ਰਿਹਾ ਹਾਂ।

ਭਾਰਤ ਦੇ ਇਤਿਹਾਸ ਵਿਚ ਗੁਰੂ ਗੋਬਿੰਦ ਸਿੰਘ ਚੜ੍ਹਦੀ ਕਲਾ ਦੇ ਅਵਤਾਰ ਮੰਨੇ ਜਾਂਦੇ ਹਨ। ਗੁਰੂ ਸਾਹਿਬ ਨੇ ਆਪਣੇ ਸਿੱਖਾਂ ਨੂੰ ਚੜ੍ਹਦੀ ਕਲਾ ਦਾ ਨਾਅਰਾ ਦਿੱਤਾ ਅਤੇ ''ਨਿਸਚੈ ਕਰ ਆਪਣੀ ਜੀਤ ਕਰੋਂ॥'' ਦਾ ਸਬਕ ਕੰਠ ਕਰਵਾਇਆ, ਕਿਉਂਕਿ ''ਸਵੈ ਭਰੋਸੇ ਨਾਲ ਹੀ ਕੋਈ ਕੰਮ ਨੇਪਰੇ ਚੜ੍ਹਦਾ ਹੈ।'' (ਵਿਰਜਿਲ)। ਸੋ ਲਿਤਾੜੀ ਤੇ ਸਾਹਸ ਗੁਆ ਚੁੱਕੀ ਭਾਰਤੀ ਜਨਤਾ ਨੂੰ ਚੜ੍ਹਦੀ ਕਲਾ ਦਾ ਨਾਅਰਾ ਦੇਣਾ ਸਮੇਂ ਦੀ ਮੰਗ ਸੀ, ਕਿਉਂਕਿ ਢਹਿੰਦੀ ਕਲਾ 'ਚ ਜਾ ਰਹੀ ਕੌਮ ਤੋਂ ਕਿਸੇ ਠੋਸ ਪ੍ਰਾਪਤੀ ਦੀ ਆਸ ਨਹੀਂ ਸੀ ਕੀਤੀ ਜਾ ਸਕਦੀ। ਦੂਜਾ, ਹਾਲਾਤ ਅਤੇ ਮੌਕੇ ਅਨੁਸਾਰ ਗੁਰੂ ਸਾਹਿਬ ਨੇ ਸਿੱਖ ਸਮਾਜ ਲਈ ਕੁੱਝ ਨਵੇਂ ਸਿਧਾਂਤ ਘੜ੍ਹੇ ਅਤੇ ਉਨ੍ਹਾਂ ਤੇ ਅਮਲ ਕਰਨਾ ਵੀ ਸਿਖਾਇਆ। ਇਨ੍ਹਾਂ ਸਿਧਾਂਤਾਂ, ਜੋ ਬਾਅਦ ਵਿਚ ਰਵਾਇਤਾਂ ਦਾ ਰੂਪ ਧਾਰਨ ਕਰ ਗਏ , ਦੀ ਸੁੰਦਰ ਮਾਲਾ ਵਿਚ 'ਅਰਦਾਸਾਂ ਸੋਧਣ' ਦਾ ਕੀਮਤੀ ਮਣਕਾ ਵਿਸ਼ੇਸ਼ ਮਹੱਤਵ ਰੱਖਦਾ ਹੈ। (ਉਂਝ ਅਕਾਲ ਪੁਰਖ ਅੱਗੇ ਬੰਧਨਾ ਕਰਨ ਜਾਂ ਅਰਦਾਸ ਕਰਨ ਦੀ ਰੀਤ ਸਿੱਖ ਜਗਤ ਵਿਚ ਓਨੀ ਹੀ ਪੁਰਾਣੀ ਹੈ ਜਿੰਨਾ ਸਿੱਖ ਧਰਮ, ਪਰ'ਅਰਦਾਸਾ ਸੋਧਣ' ਦੀ ਪਰਪੰਰਾ ਇਸ ਨਾਲੋਂ ਫ਼ਰਕ ਵਾਲੀ ਹੈ ਅਤੇ ਸਹੀ ਮਾਅਨਿਆਂ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਹੋਂਦ ਵਿਚ ਆਈ)।

'ਅਰਦਾਸਾਂ ਸੋਧਣ' ਦੀ ਸਿੱਖੀ ਰਵਾਇਤ, ਵਿਗਿਆਨਕ ਸੋਚ 'ਤੇ ਆਧਾਰਤ ਹੈ। ਤੁਸੀਂ ਪੁੱਛੋਗੇ, ਕਿਵੇਂ? ਇਸ ਤੱਥ ਨੂੰ ਅਸਰਦਾਰ ਢੰਗ ਨਾਲ ਸਮਝਣ ਲਈ ਗੱਲ ਨੂੰ ਥੋੜ੍ਹਾ ਘੁੰਮਾ ਕੇ ਲਿਆਉਣਾ ਪਵੇਗਾ। ਦੁਬਿਧਾ ਤੇ ਦੁਚਿੱਤੀ ਵਿਚ ਫਸਿਆ ਵਿਅਕਤੀ ਆਪਣੀ ਮੰਜ਼ਿਲ 'ਤੇ ਨਹੀਂ ਪਹੁੰਚ ਸਕਦਾ, ਜਦੋਂਕਿ ਫ਼ੈਸਲਾ ਲੈ ਕੇ ਦ੍ਰਿੜਤਾ ਨਾਲ ਆਪਣੇ ਨਿਸ਼ਾਨੇ ਵੱਲ ਵਧਣ ਵਾਲਾ ਵਿਅਕਤੀ ਸਹਿਜੇ ਹੀ ਸਫ਼ਲਤਾ ਪ੍ਰਾਪਤ ਕਰ ਲੈਂਦਾ ਹੈ। ਇਸ ਸੰਬੰਧ ਵਿਚ ਗੁਰਬਖ਼ਸ਼ ਸਿੰਘ ਪ੍ਰੀਤਲੜੀ ਦੇ ਇਹ ਸ਼ਬਦ ਕਿੰਨੇ ਭਾਵਪੂਰਨ ਹਨ-''ਕੋਈ ਮੁਸ਼ਿਕਲ ਏਡੀ ਮੁਸ਼ਿਕਲ ਨਹੀਂ ਹੁੰਦੀ, ਜੇਡੀ ਦੁਚਿੱਤੀ। ਘਬਰਾਹਟ ਵੀ ਸਾਰੀ ਦੁਚਿੱਤੀ ਵਿੱਚ ਹੁੰਦੀ ਹੈ।''। ਦੁਚਿਤੀ ਵਿਚ ਪਏ ਵਿਅਕਤੀ ਦੀਆਂ ਸਮੱਸਿਆਵਾਂ, ਫੈਸਲੇ ਖੁਣੋਂ ਜਿਓਂ ਦੀਆਂ ਤਿਉਂ ਪਈਆਂ ਰਹਿੰਦੀਆਂ ਹਨ। ਸੋ, ''ਵੱਡਾ ਦੁਖੀਆ ਉਹ ਹੈ, ਸੋ ਸਲਾਹੀ ਪੈ ਜਾਵੇ।'' ਕਾਰਲਾਈਲ। ਭਗਵਾਨ ਕ੍ਰਿਸ਼ਨ ਦਾ ਇਹ ਪ੍ਰਵਚਨ-ਸੰਸੇ ਵਿਚ ਡੁੱਬੇ ਆਦਮੀ ਦਾ ਵਿਨਾਸ਼ ਅਵੱਸ਼ ਹੁੰਦਾ ਹੈ।'' -ਪੱਥਰ 'ਤੇ ਲਕੀਰ ਖਿੱਚਦਾ ਹੋਇਆ ਸਾਡਾ ਮਾਰਗ ਦਰਸ਼ਨ ਕਰਦਾ ਹੈ। ਗੁਰੂ ਗੋਬਿੰਦ ਸਿੰਘ ਨੂੰ ਇਸ ਗੱਲ ਦਾ ਗਿਆਨ ਸੀ ਕਿ ''ਡਾਵਾਂਡੋਲ ਮਨ ਕੇਵਲ ਨੀਚ ਸੰਪਤੀ ਹੈ।'' (ਯੂਰੀਪਡਟੀਜ਼)। ਸੋ ਗੁਰੂ ਸਾਹਿਬ ਨੇ ਦੁਬਿਧਾ ਤੇ ਦੁਚਿੱਤੀ ਨੂੰ ਖ਼ਤਮ ਕਰਨ ਲਈ 'ਅਰਦਾਸਾਂ ਸੋਧਣ' ਦੀ ਚਮਤਕਾਰੀ ਸਿੱਖੀ ਰਵਾਇਤ ਪ੍ਰਚੱਲਤ ਕੀਤੀ।

ਆਓ! ਇਸ ਰਵਾਇਤ ਦੀ ਬੁੱਕਲ ਵਿਚ ਕੰਮ ਕਰ ਰਹੇ ਫ਼ਲਸਫ਼ੇ ਨੂੰ ਥੋੜਾ ਹੋਰ ਨੇੜਿਓਂ ਵੇਖਣ ਤੇ ਸਮਝਣ ਦੀ ਕੋਸ਼ਿਸ਼ ਕਰੀਏ। ਗੱਲ ਇਹ ਕਿ ਗੁਰੂ ਗੋਬਿੰਦ ਸਿੰਘ, ਅਸੰਭਵ ਨੂੰ ਸੰਭਵ ਬਣਾਉਣਾ ਚਾਹੁੰਦੇ ਸਨ, ਯਾਨੀ ਸਵਾ ਲੱਖ ਨਾਲ ਇਕ ਨੂੰ ਭੜਾਉਣਾ ਚਾਹੁੰਦੇ ਸਨ ਅਤੇ ''ਚਿੜੀਓ ਸੇ ਮੈਂ ਬਾਜ ਤੁੜਾਉਂ॥ ਤਬੀ ਗੋਬਿੰਦ ਸਿੰਘ ਨਾਮ ਕਹਾਉਂ॥'' ਨੂੰ ਅਮਲੀ ਜਾਮਾ ਪਹਿਨਾਉਣਾ ਚਾਹੁੰਦੇ ਸਨ। ਇਸ ਸਭ ਕਾਸੇ ਲਈ ਕਿਸੇ ਚਮਤਕਾਰੀ ਲੰਘ ਦੀ ਲੋੜ ਸੀ। ਅਰਦਾਸਾਂ ਸੋਧਣ ਦਾ ਸਿਧਾਂਤ, ਕਸਵੱਟੀ 'ਤੇ ਖਰਾ ਉਤਰਦਾ ਨਜ਼ਰ ਆਇਆ। ਸੋ ਗੁਰੂ ਸਾਹਿਬ ਨੇ ਇਸ ਸਿਧਾਂਤ ਤੇ ਆਪਣੀ ਮੋਹਰ ਲਗਾ ਦਿੱਤੀ, ਯਾਨੀ ਇਸ ਨੂੰ ਸਿੱਖ ਰਹਿਤ ਮਰਯਾਦਾ ਦਾ ਇਕ ਅੰਗ ਬਣਾ ਦਿੱਤਾ ਅਤੇ 'ਅਰਦਾਸਾ ਸੋਧ ਕੇ' ਭੱਜਣ ਨੂੰ ਸਿੱਖੀ ਰਵਾਇਤਾਂ ਦੇ ਵਿਰੁੱਧ ਕਰਾਰ ਦਿੱਤੀ। (ਤੁਹਾਨੂੰ ਸ਼ਾਇਦ ਪਤਾ ਹੋਵੇਗਾ ਕਿ ਮਾਸਟਰ ਤਾਰਾ ਸਿੰਘ ਵਰਗੇ ਮੰਨੇ-ਪ੍ਰਮੰਨੇ ਸਿੱਖ ਨੇਤਾ ਨੂੰ ਵੀ ਇਸ ਰਹਿਤ ਮਰਯਾਦਾ ਦੀ ਉਲੰਘਣਾ ਕਰਨ ਬਦਲੇ ਸ੍ਰੀ ਅਕਾਲ ਤਖ਼ਤ ਵੱਲੋਂ ਤਨਖਾਈਆ ਕਰਾਰ ਦਿੱਤਾ ਗਿਆ ਸੀ।

ਗੱਲ ਨੂੰ ਸਮੇਟਦਿਆਂ, ਦੁਬਿਧਾ ਤੇ ਦੁਚਿੱਤੀ ਸਵੈ-ਵਿਸ਼ਵਾਸ ਦੀ ਘਾਟ ਤੋਂ ਉਪਜਦੀ ਹੈ। 'ਅਰਦਾਸਾ ਸੋਧਣ' ਦੀ ਪਰੰਪਰਾ, ਸਵੈ-ਵਿਸ਼ਵਾਸ ਤੇ ਚੜ੍ਹਦੀ ਕਲਾਂ ਦਾ ਪ੍ਰਤੀਕ ਹੈ। ਗੱਲ ਕੀ, ਇਸ ਦੀ ਪਾਲਣਾ ਕਰਨ ਨਾਲ ਦੁਚਿੱਤੀ ਮੁੱਕ ਜਾਂਦੀ ਹੈ ਅਤੇ ਫ਼ੈਸਲਾ ਲੈ ਕੇ ਦਿੜ੍ਹਤਾ ਨਾਲ ਮੰਜ਼ਿਲ ਵੱਲ ਵੱਧਣ ਨਾਲ ਕਾਮਯਾਬੀ ਪੈਰ ਚੁੰਮਦੀ ਹੈ। ਇਸ ਤਰ੍ਹਾਂ ਇਹ ਚਮਤਕਾਰੀ ਰਵਾਇਤ, ਪਾਲਣਾ ਕਰਨ ਵਾਲੇ ਸਿੱਖ ਨੂੰ ਦੁਬਿਧਾ ਤੇ ਦੁਚਿੱਤੀ ਦੀ ਦਲਦਲ 'ਚੋ ਕੱਢ ਕੇ, ਦਿੜ੍ਹਤਾ ਤੇ ਸਿਦਕਦਿਲੀ ਨਾਲ ਨਿਸ਼ਾਨੇ ਵੱਲ ਵਧਣ ਲਈ ਪ੍ਰੇਰਿਤ ਕਰਦੀ ਹੈ। ਇਤਿਹਾਸ ਗਵਾਹ ਹੈ ਕਿ ਇਹ ਰੀਤ, ਸਿੱਖਾਂ ਲਈ ਸ਼ਕਤੀ ਦਾ ਇਕ ਸੋਮਾ ਹੋ ਨਿਬੜੀ। ਸਿੱਖਾਂ ਨੇ ਇਸ ਤੋਂ ਬਲ ਪ੍ਰਾਪਤ ਕਰਕੇ ਅਨੇਕਾਂ ਅਜੋੜ ਤੇ ਅਸਾਵੀਆਂ ਜੰਗਾਂ ਲੜੀਆਂ ਅਤੇ ਜਿੱਤਾਂ ਪ੍ਰਾਪਤ ਕੀਤੀਆਂ। ਅਕਾਲੀ ਫੂਲਾ ਸਿੰਘ ਵੱਲੋਂ

ਅਰਦਾਸਾ ਸੋਧ ਕੇ ਜੰਗ ਲਈ ਕੂਚ ਕਰਨ ਉਪਰੰਤ, ਮਹਾਰਾਜਾ ਰਣਜੀਤ ਸਿੰਘ ਵੱਲੋਂ ਨਿਮਰਤਾ ਸਹਿਤ ਬੇਨਤੀ ਕਰਨ 'ਤੇ ਵੀ ਪਿਛਾਂਹ ਨਾ ਹਟਣਾ ਅਤੇ ਪਠਾਣਾਂ ਵਿਰੁੱਧ ਇਕ ਅਜੋੜ ਜੰਗ ਵਿਚ ਜਿੱਤ ਪ੍ਰਾਪਤ ਕਰਨ ਦੀ ਬਹੁ-ਚਰਚਿਤ ਘਟਨਾ, ਇਹਿਤਾਸ ਦੇ ਪੰਨਿਆਂ 'ਤੇ ਸੁਨਹਿਰੀ ਅੱਖਰਾਂ ਵਿਚ ਦਰਜ਼ ਹੈ। ਖ਼ੈਰ!

ਗੁਰੂ ਗੋਬਿੰਦ ਸਿੰਘ ਦੀ ਮਨੋਵਿਗਿਆਨਕ ਸੂਝ ਅਤੇ ਦੂਰਅੰਦੇਸ਼ੀ ਨੂੰ ਦਰਸਾਉਂਦੀਆਂ ਕਈ ਹੋਰ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ, ਪਰ ਇੱਥੇ ਥਾਂ ਦੀ ਥੁੜ੍ਹ ਕਾਰਨ, ਇਨ੍ਹਾਂ ਸਾਰੀਆਂ ਦਾ ਜ਼ਿਕਰ ਕਰਨਾ ਸੰਭਵ ਨਹੀਂ ਹੈ। ਸੋ, ਲੇਖਕ ਨੇ ਤੁਹਾਡੇ ਨਾਲ ਇਕ ਅਜਿਹੀ ਚੋਣਵੀਂ ਮਿਸਾਲ ਸਾਂਝੀ ਕਰਨ ਦਾ ਮਨ ਬਣਾਇਆ ਹੈ, ਜੋ 'ਹਾਥੀ ਦੀ ਪੈੜ ਵਿਚ ਸਾਰੀਆਂ ਪੈੜਾਂ ਆ ਜਾਣ' ਦੀ ਹੈਸੀਅਤ ਰੱਖਦੀ ਹੈ।

ਇਤਿਹਾਸ ਦੱਸਦਾ ਹੈ ਕਿ 1696-1699 ਈ. ਦੌਰਾਨ ਗੁਰੂ ਸਾਹਿਬ ਨੂੰ ਨਾ ਮੁਗ਼ਲਾਂ ਅਤੇ ਨਾ ਹੀ ਪਹਾੜੀ ਰਾਜਿਆਂ ਤੋਂ ਕੋਈ ਖ਼ਤਰਾ ਰਿਹਾ। ਸੋ, ਇਸ ਅਰਸੇ ਦੌਰਾਨ ਉਨ੍ਹਾਂ ਨੇ ਆਪਣੀ ਸੂਝਬੂਝ ਤੇ ਸ਼ਕਤੀ ਨੂੰ ਪੂਰਨ ਰੂਪ ਵਿਚ ਆਪਣੇ ਜੀਵਨ ਦੇ ਅਸਲੀ ਉਦੇਸ਼ ਦੀ ਪੂਰਤੀ ਵੱਲ ਮੋੜਿਆ।

ਗੁਰੂ ਸਾਹਿਬ ਦੇ ਜੀਵਨ ਦਾ ਮੁੱਖ ਮਨੋਰਥ ਇਹ ਸੀ ਕਿ ਲੋਕਾਂ ਨੂੰ ਜ਼ੁਲਮ ਅਤੇ ਬਦੀ ਦੇ ਖਿਲਾਫ਼ ਮੁਕਾਬਲਾ ਕਰਨ ਦੇ ਸਮਰੱਥ ਬਣਾਇਆ ਜਾਵੇ ਅਤੇ ਸਮਾਂ ਆਉਣ 'ਤੇ ਇਨਕਲਾਬ ਦਾ ਝੰਡਾ ਬੁਲੰਦ ਕੀਤਾ ਜਾਵੇ। ਗੁਰੂ ਸਾਹਿਬ ਆਪਣੇ ਜੀਵਨ ਦੇ ਉਦੇਸ਼ ਬਾਰੇ 'ਬਚਿਤ੍ਰ ਨਾਟਕ' ਵਿਚ ਲਿਖਦੇ ਹਨ-''ਦੁਸ਼ਟ ਦੋਖੀਅਨਿ ਪਕਰਿ ਪਛਾਰੋ॥ ਯਾਹੀ ਕਾਜ ਧਰਾ ਹਮ ਜਨਮੰ॥'' ਸੋ , ਇਸ ਮਕਸਦ ਦੀ ਪੂਰਤੀ ਲਈ ਇਕ ਅਜਿਹੀ ਸਿਰਲੱਥ ਕੌਮ ਦਾ ਨਿਰਮਾਣ ਕਰਨ ਦੀ ਲੋੜ ਸੀ, ਜੋ ਮੁਗ਼ਲ ਹਕੂਮਤ ਨੂੰ ਸਾਹਮਣਿਓ ਲਲਕਾਰ ਸਕੇ। ਪਰ ਇਕ ਸ਼ਕਤੀਸ਼ਾਲੀ ਹਕੂਮਤ ਵਿਰੁੱਧ ਇਲਕਲਾਬ ਦਾ ਝੰਡਾ ਬੁਲੰਦ ਕਰਨਾ ਕੋਈ ਆਸਾਨ ਕੰਮ ਨਹੀਂ ਸੀ। ਸੋ, ਅਜਿਹੇ ਅਸੰਭਵ ਕਾਰਜ ਨੂੰ ਸੰਭਵ ਬਣਾਉਣ ਲਈ ਦੂਰ-ਅੰਦੇਸ਼ ਸਨ ਉੱਥੇ ਇਕ ਮਹਾਨ ਚਿੰਤਕ ਤੇ ਮਨੋਵਿਗਿਆਨੀ ਵੀ ਸਨ। ਗੁਰੂ ਸਾਹਿਬ ਦੀ ਮਨੋਵਿਗਿਆਨਕ ਸੂਝ ਨੇ ਇਕ ਡੂੰਘੀ ਚੁੱਭੀ ਮਾਰੀ ਅਤੇ 'ਚਿੜੀਆਂ ਨੂੰ ਬਾਜ਼ਾਂ ਦੇ ਖੰਭ ਨੋਚਣ' ਦੇ ਸਮਰੱਥ ਬਣਾਉਣ ਵਾਲੀ ਇਕ ਚਮਤਕਾਰੀ ਵਿਧੀ ਢੂੰਡ ਲਿਆਂਦੀ। ਇਹ ਵਿਧੀ ਸੀ-'ਖੰਡੇ ਦਾ ਪਹੁਲ' ਯਾਨੀ ਅੰਮ੍ਰਿਤ ਛਕਾਉਣ ਦਾ ਸਿਧਾਂਤ। ਇਸ ਸਿਧਾਂਤ ਨੂੰ ਧੁਰਾ ਮਿਥ ਕੇ, ਸੰਨ 1699 ਈ. ਵਿਚ ਗੁਰੂ ਸਾਹਿਬ ਨੇ ਖ਼ਾਲਸੇ ਦੀ ਸਾਜਨਾ ਕੀਤੀ ਅਤੇ ਫ਼ਿਰ ਖਾਲਸੇ ਨੂੰ ਉਸ ਦੀ ਬਾਰੂਦੀ ਸ਼ਕਤੀ ਦਾ ਅਹਿਸਾਸ ਕਰਾਉਂਦਿਆ ਕਿਹਾ:

''ਪਿਆਰੀਓ ਚਿੜੀਓ! ਹੁਣ ਤੁਸੀ਼ ਉਹ ਨਹੀਂ
ਖ਼ਾਲਸਾ ਮੇਰੋ ਰੂਪ ਹੈ ਖ਼ਾਸ॥ ਖ਼ਾਲਸੇ ਮਹਿ ਹਉ ਕਰੋ ਨਿਵਾਸ॥
ਜਾਓ, ਬਾਜ਼ਾਂ ਦੇ ਖੰਭ ਤੋੜੋ।'' (ਸੰਤੋਖ ਸਿੰਘ ਧੀਰ)

ਇਤਿਹਾਸ ਗਵਾਹ ਹੈ ਕਿ ''ਚਿੜੀਆਂ' ਨੇ 'ਬਾਜ਼ਾਂ' ਦੇ ਖੰਭ ਤੋੜੇ। ਇਹ ਗੁਰੂ ਸਾਹਿਬ ਦੀ ਮੋਨਵਿਗਿਆਨਕ ਸੂਝ ਦਾ ਹੀ ਕ੍ਰਿਸ਼ਮਾ ਸੀ ਕਿ ਜਦੋਂ ਗੁਰੂ ਦਾ ਸਾਜਿਆ ਨਿਵਾਜ਼ਿਆਂ ਖ਼ਾਲਸਾ ਹੱਥਾਂ ਵਿਚ ਸ਼ਮਸ਼ੀਰ ਲੈ ਕੇ ਮੈਦਾਨ ਵਿਚ ਨਿੱਤਰਿਆਂ ਤਾਂ ਤਖ਼ਤਾਂ ਤੇ ਤਾਜਾਂ ਨੇ ਉਨ੍ਹਾਂ ਨੂੰ ਪ੍ਰਣਾਮ ਕੀਤਾ। ਫਿਰ ਇਕ ਸਮਾਂ ਆਇਆ ਜਦੋਂ ਖ਼ਾਲਸੇ ਨੇ ਸਦੀਆਂ ਦੀ ਗ਼ੁਲਾਮੀ ਤੋਂ ਬਾਅਦ ਮੁਗ਼ਲਾਂ 'ਤੇ ਫ਼ਤਹਿ ਹਾਸਲ ਕਰਕੇ ਗ਼ਜ਼ਨਵੀ, ਤੈਮੂਰ ਤੇ ਬਾਬਰ ਦੇ ਖ਼ਾਨਦਾਨਾਂ ਵਿਚੋਂ ਅਖਵਾਉਣ ਵਾਲਿਆਂ ਦੀ ਆਨ ਤੇ ਸ਼ਾਨ ਨੂੰ ਮਿੱਟੀ ਵਿਚ ਮਿਲਾ ਕੇ ਰੱਖ ਦਿੱਤਾ। ਦੂਜਾ, ਖ਼ਾਲਸੇ ਦੀ ਸਥਾਪਨਾ ਨਾਲ ਸਿੱਖ ਸਮਾਜ ਵਿਚ ਲੋਕਤੰਤਰੀ ਤੱਤਾਂ (Democratic Elements) ਦਾ ਸੰਚਾਲਣ ਹੋਇਆ, ਕਿਉਂਕਿ ਖਾਲਸੇ ਨੂੰ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਸਿੱਖਾਂ ਦੇ ਸਾਰੇ ਫ਼ੈਸਲੇ ਕਰਨ ਦਾ ਅਧਿਕਾਰ ਦੇ ਦਿੱਤਾ ਗਿਆ।

ਹੁਣ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਇਨ੍ਹਾਂ ਯੁੱਗ ਪਲਟਾਊ ਘਟਨਾਵਾਂ ਦੇ ਪਿੱਛੇ, ਹੋਰ ਗੱਲਾਂ ਤੋਂ ਇਲਾਵਾ, ਗੁਰੂ ਸਾਹਿਬ ਦੀ ਮਨੋਵਿਗਿਆਨ ਸੂਝ ਜਾਂ ਕੋਈ ਡੂੰਘਾ ਫ਼ਲਸਫ਼ਾ ਕੰਮ ਕਰ ਰਿਹਾ ਹੁੰਦਾ ਹੈ। ਜੇ ਗਹੁ ਨਾਲ ਵੇਖਿਆ ਜਾਵੇ ਤਾਂ ਪੰਜ ਪਿਆਰਿਆਂ ਦੀ ਸਿਰਜਣਾਂ ਤੋਂ ਲੈ ਕੇ ਬਾਬਾ ਬੰਦਾ ਸਿੰਘ ਬਹਾਦਰ ਦੀ ਚੋਣ ਕਰਨ ਵੇਲੇ ਤੱਕ ਗੁਰੂ ਸਾਹਿਬ ਦੀ ਵਿਗਿਆਨਕ ਤੇ ਮਨੋਵਿਗਿਆਨ ਸੂਝ ਹਰ ਥਾਂ ਉਭਰ ਕੇ ਸਾਹਮਣੇ ਆਉਂਦੀ ਹੈ। ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ, ਨਿਰਸੰਦੇਹ, ਦੁਨੀਆਂ ਦੇ ਮਹਾਨ ਮਨੋਵਿਗਿਆਨੀਆਂ ਤੇ ਚਿੰਤਕਾਂ ਵਿਚ ਗਿਣਤੀ ਕੀਤੀ ਜਾਣੀ ਚਾਹੀਦੀ ਹੈ।

**ਮੋ:92178-45812**

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

*ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ*

### ਰੋਡਾ ਜਲਾਲੀ

ਅਨੰਦਪੁਰ ਦੇ ਵਿਚ ਜਿਥੇ ਸਿਖ ਸੰਗਤਾਂ ਦੂਰੋਂ-ਦੂਰੋਂ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਂਦੀਆਂ ਸਨ। ਓਥੇ ਮਤ ਮਤਾਂਤਰਾਂ ਦੇ ਸਾਧੂ, ਪੰਡਤ, ਠਾਕਰਾਂ ਤੇ ਪੀਰ, ਫਕੀਰ, ਮੌਲਵੀ, ਕਾਜੀ ਆਦਿ ਵੀ ਬਹੁਤ ਆਉਂਦੇ ਸਨ। ਜੋ ਆਪੋ-ਆਪਣੇ ਮਨ ਦੇ ਸ਼ੰਕੇ ਤੇ ਭਰਮ ਦੂਰ ਕਰਾ ਕੇ ਜਾਂਦੇ, ਕਈ ਗੁਝੀਆਂ ਰਮਜਾਂ ਅਤੇ ਅਕਾਸ਼ੀ ਉਡਾਰੀਆਂ ਦੇ ਜਾਣੂੰ ਹੁੰਦੇ। ਕਈ ਇਕਾਗਰਤਾ, ਲਿਵਲੀਨਤਾ ਦੇ ਰਾਹੀ ਸ਼ਾਂਤੀ ਦੇ ਢੂਡਾਊ, ਪ੍ਰਭੂ ਦੀ ਅਭੇਦਤਾ ਦੇ ਅਭਲਾਖੀ ਮਨ ਦੀਆਂ ਮੁਰਾਦਾਂ ਪੂਰੀਆਂ ਕਰਕੇ ਗੁਣ ਗਾਉਂਦੇ ਜਾਂਦੇ ਸਨ।

ਇਕ ਵੇਰਾਂ ਇਕ ਮੁਸਲਮਾਨ ਫਕੀਰ ਆਪਣੇ ਆਪ ਨੂੰ ਪੁਜਿਆ ਹੋਇਆ ਸਮਝ ਹਉਮੇਂ ਵਿਚ ਮੱਤਾ ਹੋਇਆ ਅਨੰਦਪੁਰ ਆਇਆ। ਗਲੀਆਂ ਵਿਚ ਸਿਰੋਂ ਨੰਗਾ ਰੋਡਾ ਘੋਡਾ ਦੋ-ਚਾਰ ਦਿਨ ਗਲੀਆਂ ਵਿਚ ਫਿਰਦਾ ਰਿਹਾ। ਪੋਹ ਸੁਦੀ ਸਤਮੀ ਨੇੜੇ ਹੀ ਸੀ। ਇਕ ਦਿਨ ਇਹ ਸ਼ਾਹੀ ਬਾਗ ਵਿਚ ਗਿਆ। ਸੈਲ ਕਰਦੇ ਨੂੰ ਕੁਰੁਤੇ ਫੁਲ ਵੇਖ ਕੇ ਦਿਲ ਮੋਹਿਆ ਗਿਆ। ਇਹ ਫੁਲ ਰਾਏ ਪੁਰ ਰਾਣੀ ਵਿਚੋਂ ਇਕ ਆਏ ਜੋੜੇ ਨੇ ਕੇਸਰਾ ਸਿੰਘ ਮਾਲੀ ਦੀ ਆਗਿਆ ਨਾਲ ਤਿਆਰ ਕੀਤੇ ਸਨ ਇਹ ਜੋੜਾ (ਮੋਹਣ ਤੇ ਸੋਹਣਾ) ਕਿਸੇ ਗੁਝੀ ਚੋਟ ਨਾਲ ਫੱਟੇ ਹੋਏ ਆਏ ਸਨ। ਆਪਣੇ ਗੁਝੇ ਫੱਟਾਂ ਦਾ ਇਲਾਜ਼ ਇਨ੍ਹਾਂ ਕੁਰੁਤੇ ਫੁਲਾਂ ਦੇ ਵਸੀਲੇ ਨਾਲ ਕਰਾਉਣਾ ਚਾਹੁੰਦੇ ਸਨ। ਇਸ ਰੋਡੇ ਫਕੀਰ (ਜਿਸਦਾ ਨਾਉਂ ਜਲਾਲੀ ਸੀ) ਨੇ ਹਨੇਰ ਸਮੇਂ ਜਿਸ ਵੇਲੇ ਸੁਰਖਿਅਤ ਸਾਧਨ ਭੰਨ ਤੋੜ ਕੇ ਫੁਲ ਤੋੜ ਲਿਆ ਕੇ ਕਲਗੀਧਰ ਜੀ ਦੇ ਪੇਸ਼ ਕੀਤੇ। ਸਤਿਗੁਰ ਜੀ ਨੇ ਪੁਛਿਆ। ਓ ਜਲਾਲੀ! ਪਲਾਲੀ!! ਇਹ ਫੁਲ ਕਿਉਂ ਲਿਆਇਆ ਹੈ। ਓਸ ਆਖਿਆ ਹਜ਼ੂਰ ਦੇ ਦਰਸ਼ਨਾਂ ਨੂੰ ਆਵਾਂ ਤਾਂ ਖਾਲੀ ਹੱਥ ਕਿਵੇਂ ਆਵਾਂ? ਫਕੀਰਾਂ ਪਾਸ ਮਾਇਆ ਤਾਂ ਹੈ ਨਹੀ।

ਸਤਿਗੁਰਾਂ ਨੇ ਭਾਈ ਮਨੀ ਸਿੰਘ ਨੂੰ ਇਸ਼ਾਰਾ ਕੀਤਾ। ਭਾਈ ਸਾਹਿਬ ਨੇ ਜਲਾਲੀ ਦੀ ਟੋਪੀ ਉਤਾਰੀ ਤਾਂ ਦੋ ਅਸ਼ਰਫੀਆਂ ਤੇ ਦੋ ਰੁਪੈ ਵਿਚੋਂ ਡਿਗ ਪਏ। ਜਲਾਲੀ ਸ਼ਰਮਿੰਦਾ ਹੋ ਕੇ ਗੁਰ ਚਰਨਾਂ 'ਚ ਢਹਿ ਪਿਆ। ਆਖਿਆ ਘਟ ਘਟ ਦੀ ਜਾਨਣ ਹਾਰੇ। ਮੇਰੀ ਭੁਲ ਮੁਆਫ ਕਰੋ। ਹਜ਼ੂਰ ਨੇ ਜ਼ਰਾ ਤਿਖੇ ਹੋ ਆਖਿਆ ਓ ਪਲਾਲੀਆ। ਕਾਦਰ ਦੀ ਕਦਰ ਕਰਿਆ ਕਰ। ਕਾਦਰ ਦੀ ਕਿਰਤ ਨੂੰ ਦੁਖਾਇਆ ਨਾ ਕਰ। ਤੇਰੇ ਅਜ ਦੇ ਇਸ ਕੰਮ ਨਾਲ ਦੋ ਆਤਮਾਂ ਤੇ ਨਾਲ ਪ੍ਰਮਾਤਮਾਂ ਵੀ ਦੁਖੀ ਹੋਇਆ ਬੈਠਾ ਹੈ। ਜ਼ਰਾ ਜਾ ਕੇ ਵੇਖ ਕਿ ਹਾਲੋਂ ਬੇਹਾਲ ਹੋਏ ਪਏ ਹਨ। ਆ ਚਲੀਏ। ਹਜ਼ੂਰ ਕਾਹਲੀ ਨਾਲ ਉਠੇ, ਬਾਗ ਵਲੇ ਗਏ, ਸੰਗਤਾਂ ਵੀ ਪਿਛੇ-ਪਿਛੇ ਗਈਆਂ। ਜਾ ਕੇ ਵੇਖਿਆ। ਦੋਵੇਂ ਦਮਪਤੀ ਬੇਹੋਸ਼ ਪਏ ਹਨ ਸਤਿਗੁਰ ਆਪ ਤਲੀਆਂ ਝੱਸਣ ਲੱਗੇ ਸਿੱਖ ਵੀ ਤਲੀਆਂ ਝੱਸਣ ਲੱਗੇ। ਰੋਡਾ ਜਲਾਲੀ ਵੇਖ ਪਸ਼ੇਮਾਨ ਹੋਇਆ। ਇਹ ਵੀ ਤਲੀਆਂ ਝੱਸਣ ਲੱਗਾ। ਕੁਝ ਸਮੇਂ ਪਿਛੋਂ ਇਨ੍ਹਾਂ ਨੂੰ ਹੋਸ਼ ਆਈ। ਸਤਿਗੁਰਾਂ ਹੌਂਸਲਾ ਤੇ ਧੀਰਜ ਦਿਤਾ। ਜਲਾਲੀ ਦੀ ਸੁਰਤ ਨੂੰ ਸੋਝੀ ਆਈ ਚਰਨੀਂ ਢੱਠਾ ਮਾਫ਼ੀ ਮੰਗੀ। ਅੱਗੋਂ ਨੂੰ ਸੁਧ ਹੋਣ ਦੇ ਵਾਹਿਦੇ ਕੀਤੇ। ਦਾਤਾਰ ਜੀ ਨੇ ਤਿੰਨਾਂ ਤੇ ਮਿਹਰ ਦੀ ਨਜ਼ਰ ਕਰਕੇ ਕਿਹਾ ਨਿਹਾਲ! ਨਿਹਾਲ!! ਨਿਹਾਲ!!!

### ਘੁਲੂ ਸ਼ਾਹ

ਸਰਹੰਦ ਸੂਬੇ ਦੇ ਨਵਾਬ ਦਾ ਬਣਾਇਆ ਹੋਇਆ ਬਾਗ ਵੀ ਪੰਜਾਬ ਦੇ ਸ਼ਾਹੀ ਬਾਗਾਂ ਵਿਚੋਂ ''ਇਸ਼ਰਤ ਕਦਾ'' ਇਕ ਨਮੂਨੇ ਦਾ ਬਾਗ ਸੀ ਇਸ ਬਾਗ ਦਾ ਮਾਲੀ ਘੁਲੂ ਸ਼ਾਹ ਸੀ। ਇਹ ਸੂਫੀ ਫ਼ਕੀਰਾਂ ਦਾ ਮੇਲੀ ਗੇਲੀ ਸੀ। ਇਸ ਦੇ ਘਰ ਵਾਲੀ 'ਮਹਿਤਾਬ' ਪੀਰ ਬੁਧੂ ਸ਼ਾਹ ਸਢੌਰੇ ਵਾਲਿਆਂ ਦੇ ਇਕ ਮੁਰੀਦ ਦੀ ਲੜਕੀ ਸੀ। ਜਿਸ ਤੇ ਪੀਰ ਜੀ ਦੀ ਸੋਹਬਤ ਦਾ ਭਾਰੀ ਅਸਰ ਸੀ। ਇਹ ਜੋੜਾ ਨਿਮਾਜ਼, ਰੋਜ਼ੇ, ਜ਼ਕਾਤ ਦੇ ਧਾਰਨੀ ਹੋਣ ਦਾ ਆਦੀ ਸੀ।

ਪੀਰ ਬੁਧੂ ਸ਼ਾਹ ਜੀ, ਇਕ ਵੇਰਾਂ ਸਰਹੰਦ ਫੇਰੀ ਤੇ ਆਏ। ਆਏ ਵੀ ਕਿਸੇ ਨਿਜੀ ਕੰਮ ਲਈ ਸੀ। ਸੋ ਇਨ੍ਹਾਂ ਨੂੰ ਰਾਤ ਸਰਹੰਦ ਰਹਿਣ ਦਾ ਸਮਾਂ ਮਿਲ ਗਿਆ। ਉਹ ਰਾਤ ਪੀਰ ਜੀ ਇਸ ਘੁਲੂ ਸ਼ਾਹ ਮਾਲੀ ਦੇ ਘਰ ਹੀ ਰਹੇ। ਰਾਤ ਘੁਲੂ ਸ਼ਾਹ ਤੇ

ਮਹਿਤਾਬ ਨੂੰ ਪ੍ਰਮਾਰਥ ਦੀਆਂ ਗੱਲਾਂ ਕਰਨ ਦਾ ਸਮਾਂ ਮਿਲਣ ਤੇ ਇਨ੍ਹਾਂ ਨੇ ਪੀਰ ਜੀ ਦਾ ਸ਼ੁਕਰੀਆਂ ਅਦਾ ਕੀਤਾ।

ਪੀਰ ਜੀ ਨੂੰ ਘੁਲੂ ਨੇ ਪੁਛਿਆ ਪੀਰ ਜੀ! ਰੱਬ ਨੂੰ ਪਾਉਣ ਦਾ ਤਰੀਕਾ ਤਾਂ ਕਿਰਪਾ ਕਰਕੇ ਦੱਸੋ। ਅਤੇ ਨਜ਼ਾਤ ਕਿਵੇਂ ਪਾਈਦੀ ਹੈ। ਪੀਰ ਜੀ ਨੇ ਦੱਸਿਆ। ਕਿ ਭਾਈ ਰੱਬ ਦਾ ਪਾਉਣਾ ਤੇ ਨਜ਼ਾਤ ਲੈਣ ਦਾ ਢੰਗ ਜੇ ਸਿਖਣਾ ਹੈ ਤਾਂ ਥੋੜੀ ਹਿੰਮਤ ਕਰੀਂ ਤੇਰੇ ਨੇੜੇ ਹੀ ਅਨੰਦਪੁਰ ਹੈ। ਓਥੇ ਨਾਨਕ ਵਲੀ ਦੀ ਗੱਦੀ ਤੇ ਗੁਰੂ ਗੋਬਿੰਦ ਸਿੰਘ ਹੈ। ਉਹ ਬੜਾ ਸਹਿਲਾ ਢੰਗ ਦੱਸਣਗੇ। ਲਓ ਮੈਂ ਤੁਹਾਨੂੰ ਇਕ ਗੁਰੂ ਨਾਨਕ ਦੀ ਕਲਾਮ ਲਿਖ ਦੇਨਾਂ ਹਾਂ ਉਸ ਨੂੰ ਦਿਨ-ਰਾਤ ਹੀ ਪੜ੍ਹਦੇ ਰਹਿਣਾ। ਪੀਰ ਜੀ ਨੇ ਫਾਰਸੀ ਅੱਖਰਾਂ ਵਿਚ ਸ਼ਬਦ ਲਿਖ ਦਿੱਤਾ:

ਦਰਸ਼ਨ ਦੇਖ ਜੀਵਾਂ ਗੁਰ ਤੇਰਾ, ਪੂਰਨ ਕਰਮ ਹੋਵੈ ਪ੍ਰਭ ਮੇਰਾ॥
ਇਹ ਬਿਨੰਤੀ ਸੁਣ ਪ੍ਰਭੁ ਮੇਰੇ ਦੇਹੋ ਨਾਮ ਕਰ ਅਪਣੇ ਚੇਰੇ॥
ਅਪਣੀ ਸ਼ਰਨ ਰਾਖ ਪ੍ਰਭ ਦਾਤੇ, ਗੁਰੂ ਪ੍ਰਸਾਦਿ ਕਿਨ ਵਿਰਲੇ ਜਾਤ॥
ਸੁਨੋ ਬਿਨੋ ਪ੍ਰਭ ਮੇਰੇ ਮੀਤਾ, ਚਰਨ ਕਵਲ ਵਸੇ ਮੇਰੇ ਚੀਤਾ॥
ਨਾਨਕ ਏਕ ਕਹੇ ਅਰਦਾਸ, ਵਿਸਰ ਨਹੀਂ ਪੂਰਨ ਗੁਣ ਤਾਸ॥

ਦਿਨ ਚੜ੍ਹੇ ਪੀਰ ਜੀ ਸਢੌਰੇ ਨੂੰ ਚਾਲੇ ਪਾ ਗਏ। ਇਨ੍ਹਾਂ ਦੋਹਾਂ ਨੂੰ ਹੁਣ ਗੁਰ ਮਿਲਨ ਦੀ ਚੇਟਕ ਲਗ ਗਈ। ਆਏ ਗੁਰ ਸਿੱਖ ਦੀ ਸੇਵਾ ਕਰਨੀ ਏਹਨਾ ਆਪਣਾ ਪਹਿਲਾ ਫਰਜ਼ ਬਣਾ ਲਿਆ। ਬਾਗ ਦੀ ਸੇਵਾ ਕਰਦੇ-ਕਰਦੇ ਉਪਰਲੇ ਸ਼ਬਦ ਦਾ ਪਾਠ ਕਰਦੇ। ਮਹਿਤਾਬ ਫੁੱਲਾਂ ਦੇ ਹਾਰ, ਗਜ਼ਰੇ ਤੇ ਗੁਲ ਦਸਤੇ ਆਦਿ ਬਣਾ ਕੇ ਨਵਾਬ ਦੇ ਮਹਿਲਾਂ ਵਿਚ ਬੇਗਮਾਂ ਨੂੰ ਦੇਣ ਦਾ ਅਵਸਰ ਮਿਲਦਾ ਹੀ ਰਹਿੰਦਾ ਸੀ। ਇਨ੍ਹਾਂ ਬੇਗਮਾਂ ਵਿਚ ਇਕ ਦਾ ਨਾਮ ਜੈਨਾ ਸੀ। ਮਹਿਤਾਬ ਦਾ ਜੈਨਾ ਨਾਲ ਖਾਸ ਪਿਆਰ ਪੈ ਚੁਕਾ ਸੀ। ਜਿਸ ਕਰਕੇ ਜੈਨਾ ਤੇ ਮਹਿਤਾਬ ਆਪਣੇ ਦੁਖ-ਸੁਖ ਸਾਂਝੇ ਕਰ ਲੈਂਦੀਆਂ ਸਨ। ਇਕ ਦੂਜੇ ਦੇ ਗੁਝੇ ਭੇਦਾਂ ਦੀ ਸਾਂਝ ਇਨ੍ਹਾਂ ਨੂੰ ਹੋਰ ਵੀ ਇਕ ਦੂਜੇ ਦੇ ਨੇੜੇ ਲੈ ਆਂਦਾ ਸੀ। ਜੈਨਾਂ ਨੇ ਆਪਣੀ ਵਿਥਿਆ ਜਿਸ ਤਰ੍ਹਾਂ ਨਵਾਬ ਨੇ ਜਬਰਦਸਤੀ ਘਰ ਪਾਇਆ ਸੀ ਸਾਰੀ ਕਹਾਣੀ ਕਹਿ ਸੁਣਾਈ ਸੀ। ਸੌਂਕਣ ਸਦੀਆ ਤਕਲੀਫਾਂ, ਨਵਾਬ ਦਾ ਸ਼ਰਾਬੀ ਸੁਭਾਓ ਅਜੇਹੀਆਂ ਸਾਰੀਆਂ ਗੱਲਾਂ ਸਾਂਝੀਆਂ ਹੋ ਚੁੱਕੀਆਂ ਸਨ। ਇਸ ਲਈ ਇਕ ਦੂਜੇ ਤੋਂ ਸੰਕੋਚ ਦੀ ਕੋਈ ਗੁੰਜਾਇਸ਼ ਨਹੀਂ।

ਇਕ ਦਿਨ ਜੈਨੇ ਨੇ ਮਹਿਤਾਬ ਨੂੰ ਬੁਲਾਇਆ। ਮਹਿਤਾਬ ਨੇ ਪੁਛਿਆ! ਕਿਉਂ ਸੁਖ ਤਾਂ ਹੈ? ਜੈਨਾ ਨੇ ਆਖਿਆ ਸੁਖ ਕਾਹਦਾ ਹੈ। ਔਹ ਵੇਖ (ਅੰਦਰ ਲੈ ਜਾਕੇ ਦਿਖਾਇਆ) ਇਕ ਭਾਗਾਂ ਸੜੀ ਮੇਰੇ ਵਰਗੀ ਜੂੜੀ ਨੂੜੀ ਪਈ ਹੈ। ਇਸ ਵਿਚਾਰੀ ਦੀ ਵਿਥਿਆ ਇਸ ਤਰ੍ਹਾਂ ਹੈ। ਇਕ ਸਿੱਖ ਲੜਕੀ ਸਜ ਵਿਆਹੀ ਡੋਲੀ ਵਿਚ ਅਜੇ ਆ ਹੀ ਰਹੀ ਸੀ। ਕਿ ਇਕ ਕਾਜ਼ੀ ਨੇ ਡੋਲਾ ਰੋਕ ਲਿਆ ਤੇ ਨਵਾਬ ਦੇ ਹਵਾਲੇ ਕਰ ਏਥੇ ਮੇਰੇ ਘਰ ਭੇਜ ਦਿੱਤੀ। ਰਾਤ ਨੂੰ ਜਦ ਨਵਾਬ ਜੀ ਆਏ ਤਾਂ ਉਨ੍ਹਾਂ ਨੇ ਆਪਣੇ ਕਬਜ਼ੇ ਵਿਚ ਕਰਨ ਲਈ ਬਥੇਰੇ ਲਾਲਚ ਦਿੱਤੇ ਧਮਕੀਆਂ ਤੇ ਡਰਾਵੇ ਦਿੱਤੇ ਪਰ ਇਸ ਭਲੀ ਕੁਖ ਨੇ ਇਕ ਨਾ ਮੰਨੀ। ਜਦ ਨਵਾਬ ਨੇ ਕਿਹਾ ਏਥੇ ਤੇਰਾ ਕੌਣ ਹੈ। ਮੈਂ ਜੋ ਮਰਜ਼ੀ ਹੈ ਕਰ ਸਕਦਾ ਹਾਂ ਤਾਂ ਉਸਨੇ ਕਿਹਾ 'ਮੇਰਾ ਗੁਰੂ ਮੇਰੇ ਨਾਲ ਹੈ। ਇਹ ਕਹਿਣ ਦੀ ਦੇਰ ਸੀ ਕਿ ਗੋਲੀਆਂ ਪਾਸੋਂ ਪੂਰੀ ਕੁਟਾਈ ਗਈ। ਨਵਾਬ ਨਸ਼ੇ ਚੂਰ ਹੋ ਕੇ ਮੰਜੇ ਤੇ ਜਾ ਲੇਟੇ। ਇਸ ਨੂੰ ਬੰਨ੍ਹ ਨੂੜ ਕੇ ਇਸ ਅੰਦਰ ਸੁਟ ਗਈਆਂ ਹਨ। ਮਹਿਤਾਬ ਹੁਣ ਤੂੰ ਹੀ ਦੱਸ ਕਿ ਕੀ ਕਰਨਾ ਚਾਹੀਏ।

ਮਹਿਤਾਬ ਨੇ ਆਖਿਆ ਕਿ ਬੇਗਮ ਸਾਹਿਬਾ ਇਸ ਦੀਆਂ ਜੂੜੀਆਂ ਹੋਈਆਂ ਲੱਤਾਂ ਤੇ ਬਾਹਵਾਂ ਤਾਂ ਖੋਹਲੀਏ ਫਿਰ ਸੋਚਾਂਗੀਆਂ। ਇਹ ਆਖ ਰੱਸੀਆਂ ਦੀਆਂ ਗੰਢਾਂ ਖੋਹਲ ਦਿੱਤੀਆਂ। ਫਿਰ ਉਸ ਬੀਬੀ ਨੂੰ ਉਸ ਦੇ ਘਰ ਪਹੁੰਚਾਉਣ ਦੀ ਵਿਉਂਤ ਬਣ ਗਈ। ਸੋ ਮਹਿਤਾਬ ਉਸ ਬੀਬੀ ਨੂੰ ਨਾਲ ਲੈ ਜਾਕੇ ਆਪਣੀ ਕੋਠੜੀ ਵਿਚ ਰਖਿਆ। ਸਵੇਰੇ ਜੈਨਾ ਨੇ ਨਵਾਬ ਨੂੰ ਆਖਿਆ ਕਿ ਉਹ ਕੁੜੀ ਮਾਰ ਦੀ ਮਾਰੀ ਬੱਧੀ ਹੋਈ ਮਰ ਗਈ ਸੀ ਸੋ ਮੈਂ ਬਾਹਰ ਸੁਟਾ ਦਿੱਤੀ।

ਓਧਰ ਘੁਲੂ ਸ਼ਾਹ ਨੇ ਸਾਰੀ ਗੱਲ ਸੁਣਕੇ ਤੇ ਸਿੱਖ ਬੀਬੀ ਤੋਂ ਸਾਰਾ ਘਰ ਆਦਿ ਦਾ ਪਤਾ ਕਰਕੇ ਉਨ੍ਹਾਂ ਦੇ ਘਰ ਸਾਰੀ ਕਹਾਣੀ ਜਾ ਸੁਣਾਈ ਤੇ ਸ਼ਾਮ ਨੂੰ ਬੀਬੀ ਦੀ ਸੱਸ ਨੂੰ ਬੁਰਕੇ ਅੰਦਰ ਲਿਆ ਕੇ ਬੀਬੀ ਉਸ ਦੇ ਹਵਾਲੇ ਕੀਤੀ। ਦੂਜਾ ਬੁਰਕਾ ਬੀਬੀ ਨੂੰ ਪਵਾ ਕੇ ਘੁਲੂ ਸ਼ਾਹ ਬਾਗੋਂ ਬਾਹਰ ਛੱਡ ਆਇਆ। ਅੱਗੋਂ ਬੀਬੀ ਦਾ ਸਹੁਰਾ ਉਨ੍ਹਾਂ ਨੂੰ ਘਰ ਲੈ ਗਿਆ। ਤੇ ਖੁਸ਼ੀਆਂ ਨਾਲ ਸ਼ੀਰਣੀਆਂ ਵੰਡੀਆਂ।

# ਚਾਰ ਮੂਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ਼ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ)
9855559193

## ਕਾਂਡ ਦੂਜਾ
## ਸਾਹਿਬਜ਼ਾਦੇ ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ ਦੀ ਸ਼ਹੀਦੀ

### ਮੋਤੀ ਮਹਿਰੇ ਵਲੋਂ ਦੁੱਧ ਲੈ ਕੇ ਠੰਡੇ ਬੁਰਜ ਪਾਸ ਪਹੁੰਚਣਾ

ਲੈ ਕੇ ਓਟ ਅਕਾਲ ਦੀ ਜਾਏ ਟੁਰਿਆ,
ਗੁਣ ਗੁਰੂ ਗੋਬਿੰਦ ਦੇ ਗਾਉਂਦਾ ਸੀ।
ਨਾ ਕੋ ਰੋਕ ਤੇ ਟੋਕ ਨਾ ਆਈ ਅੱਗੇ,
ਬਫ਼ਜ਼ਲਿ-ਈਜ਼ਦੀ ਸਫ਼ਰ ਮੁਕਾਉਂਦਾ ਸੀ।
ਜਾਇ ਪਹੁੰਚਿਆ ਬੁਰਜ ਦੇ ਪਾਸ ਮੋਤੀ,
ਪਲ ਪਲ ਸਾਹਿਬ ਦਾ ਨਾਮ ਧਿਆਉਂਦਾ ਸੀ।
ਪਹਿਰੇਦਾਰ ਦੋ ਹਾਲ ਵੀ ਜਾਗਦੇ ਸੀ,
ਅੰਦਰ ਜਾਣ ਦੀ ਬਣਤ ਬਣਾਉਂਦਾ ਸੀ।
ਇਕ ਦੂਜੇ ਨੂੰ ਤਿੰਨੇ ਹੀ ਜਾਣਦੇ ਸੀ,
ਮੋਤੀ ਦਿਲ ਦੀ ਗੱਲ ਸੁਣਾਇ ਦਿੱਤੀ।
ਕੱਢ ਪੋਟਲੀ ਜੇਬ 'ਚੋ ਗਹਿਣਿਆਂ ਦੀ,
ਪਹਿਰੇਦਾਰਾਂ ਦੇ ਹੱਥ ਫੜਾਇ ਦਿੱਤੀ।

### ਮੋਤੀ ਮਹਿਰੇ ਵਲੋਂ ਦੁੱਧ ਪਿਆਉਣਾ

ਪਕੜ ਪੋਟਲੀ ਦੋਵੇਂ ਹੀ ਜਾਇ ਸੁੱਤੇ,
ਮੋਤੀ ਮਲ੍ਹਕੜੇ ਬੂਹਾ ਖੜਕਾਇ ਦਿੱਤਾ।
ਮਾਤਾ ਗੁਜਰੀ ਨੇ ਬੂਹਾ ਖੋਲ੍ਹਿਆ ਜਾਂ,
ਚਰਨੀਂ ਸਿੱਖ ਨੇ ਸੀਸ ਝੁਕਾਇ ਦਿੱਤਾ
ਬੂਹਾ ਬੰਦ ਕਰ ਕੇ ਅੰਦਰ ਜਾਇ ਬੈਠਾ,
ਸਾਰਾ ਖੋਲ੍ਹ ਹਵਾਲ ਸੁਣਾਇ ਦਿੱਤਾ।
ਗਰਮ ਦੁੱਧ ਗਲਾਸਾਂ ਦੇ ਵਿਚ ਪਾ ਕੇ,
ਦਾਦੀ ਪੋਤਿਆਂ ਤਾਈਂ ਛਕਾਇ ਦਿੱਤਾ।
ਗਦ-ਗਦ ਹੋਇ ਉਠੀ ਮਾਤਾ ਗੁਜਰੀ,
ਤੇਰਾ ਬੱਚਿਆ ਜਨਮ ਸਾਕਾਰ ਹੋਇਆ।
ਤੇਰੀ ਮਿਹਰ-ਏ-ਵਫ਼ਾ ਦੇ ਸਦਕੜੇ ਤੂੰ,
ਧਰੂ ਪਦਵੀ ਦਾ ਹੱਕਦਾਰ ਹੋਇਆ।

### ਦੁੱਧ ਪੀ ਕੇ ਅਰਾਮ ਕਰਨਾ

ਗਰਮ ਦੁੱਧ ਥੀਂ ਦੂਰ ਥਕਾਨ ਹੋਈ,
ਤਿੰਨੇ ਜਣੇ ਆਰਾਮ ਫ਼ਰਮਾਉਣ ਲੱਗੇ।
ਮੋਤੀ ਟੋਰਿਆ ਲੱਖ ਅਸੀਸ ਦੇ ਕੇ,
ਇਕ ਦੂਜੇ ਦਾ ਮਨ ਪਰਚਾਉਣ ਲੱਗੇ।
ਬਚਣ ਲਈ ਕੜਾਕੇ ਦੀ ਠੰਡ ਪਾਸੋਂ,
ਵਾਹਿਗੁਰੂ! ਵਾਹਿਗੁਰੂ! ਬੈਠ ਅਲਾਉਣ ਲੱਗੇ।
ਕਰਨ ਵਾਸਤੇ ਰਾਤ ਬਤੀਤ ਲੰਮੀ,
ਆਪ ਬੀਤੀਆਂ ਗੱਲਾਂ ਸੁਨਾਉਣ ਲੱਗੇ।
ਕਦੇ ਸੌਂ ਜਾਂਦੇ, ਕਦੇ ਜਾਗ ਪੈਂਦੇ,
ਲੈ ਲੈ ਕਰਵਟਾਂ ਰਾਤ ਬਿਤਾਈ ਜਾਂਦੇ।
ਕਰ ਕਰ ਯਾਦ ਮਾਤਾ, ਪਿਤਾ, ਵੀਰਨਾਂ ਨੂੰ
ਛੁਪ ਛੁਪ ਅੱਖੀਓਂ ਅਸ਼ਕ ਵਹਾਈ ਜਾਂਦੇ।

***ਸਵੇਰ ਹੋਣ 'ਤੇ ਸਾਹਿਬਜ਼ਾਦਿਆਂ ਨੂੰ ਕਚਹਿਰੀ ਵਿਚ ਹਾਜ਼ਰ ਹੋਣ ਲਈ ਹੁਕਮ ਮਿਲਣਾ***

ਸੁੱਤੇ, ਜਾਗਦੇ ਰਾਤ ਬਤੀਤ ਹੋਈ,
ਸ਼ਹੇ-ਮਸ਼ਰਿਕ ਆਇ ਜ਼ਹੂਰ ਹੋਇਆ
ਰੁਖ਼ਸਤ ਹੋਏ ਸਿਤਾਰੇ ਅਸਮਾਨ ਵਿਚੋਂ,
ਚਾਰੇ ਪਾਸੇ ਖੁਰਸ਼ੀਦ ਦਾ ਨੂਰ ਹੋਇਆ।
ਹੌਲੇ ਹੌਲੇ ਨਸੀਮ ਵੀ ਹੋਈ ਨਿੱਘੀ,
ਥੋੜਾ ਠੰਢ ਦਾ ਦਬਦਬਾ ਦੂਰ ਹੋਇਆ।
ਭੁੱਖੇ ਪਿਆਸੇ ਨਾ ਕੋਈ ਵੀ ਸੰਗੀ ਸਾਥੀ,
ਕੈਸਾ ਖ਼ੁਦਾ ਨੂੰ ਖੇਡ ਮਨਜ਼ੂਰ ਹੋਇਆ।
ਪਹੁੰਚੇ ਆਣ ਦਰੋਗੇ ਨਵਾਬ ਵੱਲੋਂ,
ਮਾਤਾ ਗੁਜਰੀ ਤਾਈਂ ਫ਼ੁਰਮਾਉਣ ਲੱਗੇ।
ਭੇਜੋ ਵਿਚ ਕਚਹਿਰੀ ਦੇ ਬੱਚਿਆਂ ਨੂੰ,
ਹੱਥ ਜੋੜਕੇ ਹੁਕਮ ਸੁਨਾਉਣ ਲੱਗੇ।

***ਮਾਤਾ ਗੁਜਰੀ ਦਾ ਹੈਰਾਨ ਹੋਣਾ***

ਕੀਤਾ ਹੁਕਮ ਜਾਂ ਐਡ ਦਰੋਗਿਆ ਨੇ,
ਮਾਤਾ ਗੁਜਰੀ ਅਤਿ ਹੈਰਾਨ ਹੋਈ।
ਕਿਉਂ ਕਰ ਵਿਚ ਕਚਹਿਰੀ ਦੇ ਸੱਦਿਆ ਏ,
ਸੋਚ ਸੋਚ ਕੇ ਸੀ ਪਰੇਸ਼ਾਨ ਹੋਈ।
ਕੀਤਾ ਜ਼ੁਲਮ ਕੀ ਬਾਲ ਇੰਞਾਣਿਆਂ ਨੇ,
ਗ਼ੁੱਸੇ ਵਿਚ ਸੀ ਭਖ ਕੇ ਭਾਨ ਹੋਈ।
ਤੱਤੀ ਵਾਓ ਨਾ ਇਨ੍ਹਾਂ ਨੂੰ ਲੱਗਣ ਦੇਵਾਂ,
ਦਾਦੀ ਪੋਤਿਆਂ ਉੱਤੇ ਕੁਰਬਾਨ ਹੋਈ।
ਹੱਥ ਜੋੜ ਦਰੋਗੇ ਸੀ ਅਰਜ਼ ਕਰਦੇ,
ਅਸਾਂ ਏਲਚੀ ਰਾਜ ਦਰਬਾਰ ਦੇ ਹਾਂ।
ਹੁਕਮ ਮੰਨਣਾ ਸੂਬੇ ਦਾ, ਧਰਮ ਸਾਡਾ,
ਹੱਥ ਜੋੜ ਕੇ ਅਰਜ਼ ਗੁਜ਼ਾਰਦੇ ਹਾਂ।

***ਸਾਹਿਬਜ਼ਾਦਾ ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ ਦਾ ਕਚਹਿਰੀ ਵੱਲ ਜਾਣਾ***

ਵੇਖ ਐਡੀ ਅਧੀਨਗੀ ਚਾਕਰਾਂ ਦੀ,
ਥੋੜਾ ਦਾਦੀ ਨੇ ਦਿਲ ਉਦਾਰ ਕੀਤਾ।
ਪੱਥਰ ਰੱਖ ਕਲੇਜੇ 'ਤੇ ਬਹੁਤ ਵੱਡਾ,
ਦੋਹਾਂ ਪੋਤਿਆਂ ਤਾਈਂ ਤਿਆਰ ਕੀਤਾ।
ਸਿਰਾਂ ਉੱਤੇ ਦਸਤਾਰ ਸਜਾਇ ਦਿੱਤੀ,
ਮੁੱਖ ਚੁੰਮ ਕੇ ਬਹੁਤ ਪਿਆਰ ਕੀਤਾ।
ਖ਼ੁਸ਼ੀ-ਖ਼ੁਸ਼ੀ ਅਸੀਸ ਦੇਹ ਟੋਰ ਦਿੱਤੇ,
ਐਪਰ ਨਹੀਂ ਹੈਯਾਤ ਇਜ਼ਹਾਰ ਕੀਤਾ।
ਜਾਓ ਮੇਰੇ ਗੋਬਿੰਦ ਦੇ ਦੂਲਿਓ ਵੇ!
ਦੇਖ ਦੁੱਖਾਂ ਦੀ ਭੀੜ ਘਬਰਾਵਣਾ ਨਾ।
ਲਾਜ਼ ਰੱਖਣਾ ਵੱਡੇ ਵਡੇਰਿਆਂ ਦੀ,
ਅੱਗੇ ਜ਼ੁਲਮ ਦੇ ਸੀਸ ਝੁਕਾਵਣਾ ਨਾ

***ਕਚਹਿਰੀ ਦੇ ਪਾਸ ਪਹੁੰਚਣਾ***

ਟੁਰੇ ਦੋਵੇਂ ਫ਼ਰਜ਼ੰਦ, ਬੁਲੰਦ ਜੇਰੇ,
ਨਹੀਂ ਚਿਹਰਿਆਂ ਉੱਤੇ ਮਲਾਲ ਕੋਈ।
ਬੱਚੇ ਸ਼ੇਰ ਦੇ ਸ਼ੇਰਾਂ ਦੀ ਟੋਰ ਟੁਰਦੇ,
ਰੋਕ ਟੋਕ ਨਾ ਕਰੇ ਸ਼ਗਾਲ ਕੋਈ।
ਚਾਰੇ ਪਾਸਿਓਂ ਘੇਰਿਆ ਅਹਿਲ ਕਾਰਾਂ,
ਨਿਰ ਜਾਪਦੇ, ਰੂਪ ਅਕਾਲ ਕੋਈ।
ਵੇਖ ਵੇਖ ਮੂੰਹ ਉਂਗਲਾਂ ਲੋਕ ਪਾਉਂਦੇ,
ਨਹੀਂ ਤੱਕਿਆ ਐਸਾ ਜਮਾਲ ਕੋਈ।
ਪਹੁੰਚ ਬਾਹਰ ਕਚਹਿਰੀ ਦੇ ਬੱਚਿਆਂ ਨੇ,
ਸਤਿ ਸ੍ਰੀ ਅਕਾਲ! ਬੁਲਾਇ ਦਿੱਤਾ।
ਭਗਦੜ ਮਚ'ਗੀ ਕੇਰਾਂ ਦਰਬਾਰ ਅੰਦਰ
ਜ਼ਾਲਿਮ ਸੂਬੇ ਦਾ ਤਖ਼ਤ ਹਿਲਾਇ ਦਿੱਤਾ।

***ਕਚਹਿਰੀ ਵਿਚ ਲੋਕਾਂ ਅਤੇ ਅਹਿਲਕਾਰਾਂ ਦੀ ਘਬਰਾਹਟ***

ਸੁਣਕੇ ਐਡੀ ਲਲਕਾਰ ਪਰਵਾਨਿਆਂ ਦੀ,
ਅਹਿਲਕਾਰਾਂ ਦੇ ਸਾਹ ਸੀ ਸੁੱਕ ਗਏ।
ਆਈ ਸਮਝ ਕੇ ਸਿੱਖਾਂ ਦੀ ਫ਼ੌਜ ਕੋਈ,
ਕਈ ਭੱਜਗੇ ਤੇ ਕਈ ਲੁਕ ਗਏ।
ਸਮਝ ਦੋਹਾਂ ਨੂੰ ਰੱਬ ਦਾ ਰੂਪ ਕੋਈ,
ਕਰਨ ਲਈ ਦੀਦਾਰ ਬਹੁ ਰੁਕ ਗਏ।
ਵੇਖ ਵੇਖ ਕੇ ਨੈਣ ਨਾ ਰੱਜਦੇ ਸੀ,
ਹੱਥ ਜੋੜ ਕੇ ਅਦਬ ਥੀਂ ਝੁਕ ਗਏ।
ਕਿਸੇ ਦੋਹਾਂ ਦਾ ਸੀਸ ਝੁਕਾਉਣ ਖ਼ਾਤਿਰ,
ਕੋਈ ਵੱਖਰਾ ਖੇਲ ਰਚਾਇ ਦਿੱਤਾ।
ਵੱਡਾ ਬੂਹਾ ਕਚਹਿਰੀ ਦਾ ਬੰਦ ਕਰਕੇ,
ਬਾਰੀ ਖੋਲ੍ਹ ਕੇ ਬੂਹਾ ਬਣਾਇ ਦਿੱਤਾ।

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ.ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ

## ਤਰੱਕੀ

ਛਾਲਾਂ ਮਾਰ ਤਰੱਕੀ ਪੰਜਾਬ ਕੀਤੀ
ਛਾਲਾਂ ਮਾਰ ਕਰਜ਼ਾ ਵੇਖੋ ਯਾਰ ਵਧਿਆ।
ਬਜ਼ਟ ਪੇਸ਼ ਹੋਇਅ ਵਧਿਆ ਵਿਤੀ ਘਾਟਾ,
ਸਿਰ ਸਭਨਾਂ ਦੇ ਹੋਰ ਹੈ ਭਾਰ ਵਧਿਆ।
ਸਾਡੀ ਆਮਦਨ ਦੇ ਸਭ ਸ੍ਰੋਤ ਸੁੱਕੇ
ਮੂਲ ਅਤੇ ਵਿਆਜ ਸਰਕਾਰ ਵਧਿਆ।
ਸਿਹਤ, ਸਿਖਿਆ ਕੈਲਵੀ ਮਿਲੇ ਮਹਿੰਗੀ,
ਮੂਲ ਢਾਂਚਾ ਨਾ ਕਿਤੇ ਰੁਜ਼ਗਾਰ ਵਧਿਆ।

## ਦੁੱਧ ਦੀ ਰਾਖੀ

ਕੀਤਾ ਫੈਸਲਾ ਬੈਠ ਕੇ ਬਿੱਲੀਆਂ ਨੇ,
ਰਾਹ ਹਿੰਸਾ ਦੇ ਅਸਾਂ ਹੁਣ ਜਾਵਣਾ ਨਹੀਂ।
ਭਾਵੇਂ ਭੁੱਖੀਆਂ ਰਹਿ ਕੇ ਮਰ ਜਾਈਏ
ਚੂਹਾ ਪਕੜਨਾ, ਮਾਰਨਾ ਖਾਵਣਾ ਨਹੀਂ।
ਲਿਆ ਗਾਂਧੀ ਨੂੰ ਗੁਰੂ ਬਣਾ ਅੱਜ ਤੋਂ,
ਦਿਲ ਕਿਸੇ ਦਾ ਆ ਦੁਖਾਵਣਾ ਨਹੀਂ।
ਰਾਖੀ ਦੁੱਧ ਦੀ ਕਰਨੀ ਹੈ ਬੈਠ ਬਿੱਲੀ
ਹੱਜ ਕਰਨ ਵੀ ਕੈਲਵੀ ਜਾਵਣਾ ਨਹੀਂ।

## ਅਗਵਾ

ਦਿਨ ਦਿਹਾੜੇ ਅਜ਼ਾਦੀ ਅਗਵਾ ਕਰਕੇ,
ਨਾਲੋਂ ਵਾਲੋਂ ਫੜ ਘਸੀਟ ਬਦਮਾਸ਼ ਲੈ ਗਏ।
ਕਿਸੇ ਰੋਕਿਆ ਨਾ, ਕਿਸੇ ਟੋਕਿਆ ਨਾ,
ਚੁੱਕ ਜੁਆਰੀਏ ਤਾਸ਼ ਲੈ ਗਏ।
ਜਾਗੇ ਰਾਖੇ ਕਾਨੂੰਨ ਦੇ ਸ਼ੋਰ ਮੱਚਿਆ,
ਲਹੂ ਲਿੱਬੜੀ ਓਸ ਦੀ ਲਾਸ਼ ਲੈ ਗਏ।
ਕੰਮ ਕੈਲਵੀ ਕਰ ਬਹਾਦਰੀ ਦਾ,
ਰਾਸ਼ਟਰਪਤੀ ਤੋਂ ਮੈਡਲ, ਸ਼ਾਬਾਸ਼! ਲੈ ਗਏ।

## ਪਤੇ ਦੀ ਗੱਲ

ਥਾਹ ਬੰਦੇ ਦੀ ਪਾਉਣੀ ਹੈ ਬਹੁਤ ਔਖੀ,
ਔਖਾ ਸ਼ਬਦ ਲਿਖਣਾ ਵਗਦੇ ਨੀਰ ਉੱਤੇ,
ਜਿਣਸ ਨਾਲ ਹੈ ਆਦਮੀ ਅੱਜ ਵਿਕਦਾ
ਮਣ-ਮਣ ਚੜ੍ਹੀ ਹੈ ਮੈਲ ਜ਼ਮੀਰ ਉੱਤੇ,
ਲਿਸ਼ਕ ਪੁਸ਼ਕ ਕੇ ਵਿਚਰਦਾ ਵਿਚ ਦੁਨੀਆਂ
ਤਾਅਨੇ ਕੋਸਦਾ ਰੱਬ, ਫਕੀ ਉੱਤੇ,
ਤੈਨੂੰ ਕੈਲਵੀ ਪਤੇ ਦੀ ਗਲ ਦੱਸਾਂ:
ਪਾਵੀਂ ਪੱਗ ਨਾ ਧੋ ਕੇ, ਕਰੀਰ ਉੱਤੇ।

## ਖੀਰ/ਖੰਡ

ਯੋਧਾ ਬਣ, ਸੰਗ੍ਰਾਮ ਲੜ ਜ਼ਿਦੰਗੀ ਦਾ
ਕਰ ਜ਼ਿਦੰਗੀ ਵਲ ਨਾ ਕੰਡ ਮੀਆਂ,
ਓਸ ਖੇਤ ਵਿਚ ਬੀਜ ਨਾ ਕਦੇ ਉੱਗਦਾ,
ਹੋ ਜਾਂਦਾ ਜੋ ਖੇਤ ਕਰੰਡ ਮੀਆਂ,
ਟਾਹਰਾਂ ਮਾਰਿਆ ਨਹੀਂ ਵਿਕਾਸ ਹੁੰਦਾ,
ਏਹਦੇ ਵਾਸਤੇ ਉਮੀਦਾਂ ਫੰਡ ਮੀਆਂ,
ਮੰਗ ਪਿੰਨ੍ਹ ਕੇ ਕੈਲਵੀ ਖੀਰ ਰਿੰਨ੍ਹੀ,
ਕੌਣ ਪਾਊ ਪਰ, ਖੀਰ ਵਿਚ ਖੰਡ ਮੀਆਂ?

9878381474

# ਕਾਵਿ ਕਿਆਰੀ

## ਸ਼ਹੀਦ ਸਿਰ ਇਨ੍ਹਾਂ ਦੇ ਆਉਣ ਲੱਗੇ

ਅੰਮ੍ਰਿਤ ਛੱਕ ਕੇ ਗਾਤਰੇ ਪਾਏ ਭਾਵੇਂ
ਤਾਂ ਵੀ, ਖ਼ੋਟੇ ਕਰਮ ਕਮਾਉਣ ਲੱਗੇ।
ਭੂਤ-ਪ੍ਰੇਤ ਕੱਢਦੇ ਲੋਕਾਂ ਵਿਚੋਂ
ਸਿੱਖ ਗੁਰੂ ਦੇ ਚੌਂਕੀਆਂ ਲਾਉਣ ਲੱਗੇ।
ਬਾਣੀ ਪੜ੍ਹਕੇ ਧਾਗੇ ਤਾਵੀਜ਼ ਕਰਦੇ
ਮੋਬਾਇਲ ਉਪਰ ਹਥੌਲੇ ਪਾਉਣ ਲੱਗੇ।
ਕੇਸ ਖੋਲਕੇ ਮੇਲਦੇ ਸੱਪ ਵਾਂਗੂੰ
ਸ਼ਹੀਦ ਸਿਰ ਇਨ੍ਹਾਂ ਦੇ ਆਉਣ ਲੱਗੇ।
ਮਾਨਸਿਕ ਰੋਗੀ ਇਨ੍ਹਾਂ ਢੌਂਗੀਆਂ 'ਤੋਂ
ਮੀਂਹ ਮਾਇਆ ਦਾ ਵਰਸਾਉਣ ਲੱਗੇ।
''ਬਗਲੀ,, ਵਾਲਿਆ ਨਵੇਂ ਖਾਲਸੇ ਇਹ
ਗੁਲ ਨਵੇਂ ਨਵੇਂ ਖਿੜਾਉਣ ਲੱਗੇ।

**ਹਰਬੰਸ ਸਿੰਘ ''ਸ਼ਾਨ,, ਬਗਲੀ ਕਲਾਂ**
ਮੋਬਾ. 98785-73068

## ਰਿਸ਼ਤੇ ਨਾਅਤੇ ਫਿੱਕੇ ਹੋਏ

ਇੰਝ ਲੱਗਦਾ ਜਿਵੇਂ ਧਰਤ ਦੇ ਉੱਤੋ
ਉਡਾਰੀ ਮਾਰ ਗਿਆ ਏ ਪਿਆਰ।
ਰਿਸ਼ਤੇ ਨਾਅਤੇ ਫਿੱਕੇ ਹੋਏ,
ਫਿੱਕਾ ਹੋਇਆ ਸਭ ਸੰਸਾਰ।
ਪਿਆਰ ਦੇ ਅਰਥ ਸਮਝਣ ਵਾਲੇ,
ਤੁਰ ਗਏ ਕੱਲੇ-ਕੱਲੇ ਹੋਕੇ।
ਭਾਈਚਾਰੇ ਨੂੰ ਰੱਖਦੇ ਸੀ ਜੋ,
ਪਿਆਰ ਦੇ ਧਾਗੇ ਵਿਚ ਪਰੋਕੇ।
ਸਾੜੇ ਦਾ ਸ਼ੇਰ ਕਰ ਗਿਆ,
ਪਿਆਰ ਦੇ ਹਿਰਨ ਦਾ ਸ਼ਿਕਾਰ।
ਰਿਸ਼ਤੇ ਨਾਅਤੇ ਫਿੱਕੇ ਹੋਏ..........।
ਇਕ ਦੂਜੇ ਨੂੰ ਘਰ ਦੇ ਜੀਅ,
ਦੇਖਕੇ ਨਹੀਂਓ ਸੱਚੀਂ ਰਾਜ਼ੀ।
ਨਫਰਤ ਫੈਲਾਉਣ ਵਾਲੇ ਲੋਕੀਂ,
ਲੱਗਦਾ ਜਿਵੇਂ ਮਾਰ ਗਏ ਬਾਜ਼ੀ।
ਉਪਰੋਂ ਜਿਹੜੇ ਇਕ ਮਿੱਕ ਦਿਸਦੇ
ਅੰਦਰੋਂ ਖਾਂਦੇ ਵੇਖੇ ਖਾਰ।
ਰਿਸ਼ਤੇ ਨਾਅਤੇ ਫਿੱਕੇ ਹੋਏ..........।
ਸੁਆਰਥ ਨਾਲ ਗੁਆਂਢ ਜੁੜਿਆ,
ਬਿਨ ਸੁਆਰਥ ਦੇ ਕੋਈ ਨਾ ਪੁੱਛੇ।
ਬਿਨ੍ਹਾਂ ਲੋੜ ਤੋਂ ਕੌਣ ਮਨਾਉਂਦਾ,
ਜਿਹੜਾ ਮਰਜ਼ੀ ਭਾਵੇਂ ਰੁੱਸੇ।
ਮੈਂ ਕਿਸੇ ਤੋਂ ਕੀ ਹੈ ਲੈਣਾ,
ਬੰਦਾ ਭਰਿਆ ਨਾਲ ਹੰਕਾਰ।
ਰਿਸ਼ਤੇ ਨਾਅਤੇ ਫਿੱਕੇ ਹੋਏ..........।
ਕੀ ਬਣੇਗਾ ਸਮਝ ਨਹੀਂ ਆਉਂਦੀ,
ਸੋਚੀਂ ਪਏ ਨੇ ਸਭ ਵਿਦਵਾਨ।
ਐਡੀ ਵੱਡੀ ਗਿਣਤੀ ਵਿਚ,
ਦਿਸਦਾ ਨਹੀਓਂ ਕੋਈ ਇਨਸਾਨ।
''ਤਲਵੰਡੀ'' ਦੀ ਕਲਮ ਵੀ ਤਾਈਓ,
ਰਹਿੰਦੀ ਹੈ ਸਦਾ ਆਵਾਜ਼ਾਰ।

## ਸਮੂਹ ਪਾਠਕਾਂ ਲਈ ਸੂਚਨਾ

**ਸਮੂਹ ਪਾਠਕਾਂ ਲਈ ਖੁ ਖਬਰੀ ਹੈ ਕਿ ਦਸੰਬਰ 2012 ਤੋਂ ਭਾਈ ਦਿੱਤ ਸਿੰਘ ਪੱਤ੍ਰਿਕਾ ਮਾਸਿਕ ਪੰਜਾਬੀ ਹੁਣ ਲਗਾਤਾਰ ਹੇਠ ਲਿਖੀਆਂ ਦੋ ਸਾਈਟਾਂ ਤੇ ਪੜ੍ਹੀ ਜਾ ਸਕਦੀ ਹੈ। ਪੱਤ੍ਰਿਕਾ 1-1-10 ਤੋਂ_ਰੂ ਹੋਈ ਸੀ, ਇਸ ਲਈ 1-1-10 ਤੋਂ ਸਾਰੇ ਮਹੀਨਿਆਂ ਦੀਆਂ ਪੱਤ੍ਰਿਕਾਵਾਂ ਸਮੇਤ ਗਿਆਨੀ ਦਿੱਤ ਸਿੰਘ ਸਬੰਧੀ ਲਿਖਤਾਂ ਉਹਨਾਂ ਦੁਆਰਾ ਲਿਖੀਆਂ ਪੁਸਤਕਾਂ ਤੇ ਉਹਨਾਂ ਦੀ ਜੀਵਨੀ ਵੀ ਪੜ੍ਹੀ ਜਾ ਸਕਦੀ ਹੈ। ਗਿਆਨੀ ਦਿੱਤ ਸਿੰਘ ਜੀ ਸਬੰਧੀ ਹਰ ਤਰ੍ਹਾਂ ਦੀਆਂ ਹੋ ਰਹੀਆਂ ਸਰਗਰਮੀਆਂ ਦੀ ਵੀ ਜਾਣਕਾਰੀ ਪੜ੍ਹੀ ਜਾ ਸਕਦੀ ਹੈ।**

**www.bhaiditsinghpatrika.com**
**www.mehatpurias.com**

## ਉਂਜ ਤਾਂ ਕਾਕਾ ਸਿੰਘ ਏ ਪੂਰਾ....... (ਵਿਅੰਗ)

ਸਾਰੇ ਮੁੰਡਿਆਂ ਦੀ ਢਾਣੀ ਦਾ ਕਾਕਾ ਸਾਡਾ ਮੋਹਰੀ।
ਗੁਰਮੁੱਖ ਸਿੰਘ ਤਾਂ ਸਾਰਿਆਂ ਨਾਲੋਂ ਪਰ ਲਗਦੈ ਹੈ ਟੌਹਰੀ।
ਮਾੜੀ ਸੰਗਤ ਦੇ ਵਿੱਚ ਫਸ ਗਿਐ ਦਸੋ ਕਿਵੇਂ ਹਟਾਈਏ।
ਉਂਜ ਤਾਂ ਕਾਕਾ ਸਿੰਘ ਏ ਪੂਰਾ ਕੀ-ਕੀ ਸਿਫ਼ਤ ਸੁਣਾਈਏ?
ਇਕ ਦਿਨ ਜਾ ਕੇ ਸ਼ਹਿਰ 'ਚ ਉਸਨੇ ਵਧੀਆ ਲੱਭਿਆ ਨਾਈ।
ਦਾੜ੍ਹੀ-ਮੁੱਛ ਸਭ ਚਟਮ ਕਰਾਇਆ, ਟੋਟਣ ਵੀ ਰਗੜਾਈ।
ਸਾਡੀ ਤਾਂ ਕੋਈ ਗੱਲ ਨਾ ਸੁਣਦਾ, ਬੜਾ ਅਸੀਂ ਸਮਝਾਈਏ।
ਉਂਜ ਤਾਂ ਕਾਕਾ ਸਿੰਘ ਏ ਪੂਰਾ...........?
ਜੇਬ ਦੇ ਵਿਚ ਹਮੇਸ਼ਾ ਰੱਖੇ ਮੋਰ ਛਾਪ ਦਾ ਜ਼ਰਦਾ।
ਕਹਿੰਦਾ ਜਿਹੜਾ ਰੋਜ਼ ਹੀ ਲਾਵੇ, ਸੌ ਸਾਲ ਨਹੀਂ ਮਰਦਾ।
ਤਲੀਆਂ ਵਿਚੋਂ ਮੁਸ਼ਕ ਮਾਰਦਾ, (ਭਾਵੇਂ) ਕਿੰਨੇ ਹੱਥ ਧਵਾਈਏ

ਉਂਜ ਤਾਂ ਕਾਕਾ ਸਿੰਘ ਏ ਪੂਰਾ...........?
ਕਦੇ ਨਾਗਨੀ ਛਕਦਾ ਕਿਧਰੇ ਭੁੱਕੀ ਘੋਲ ਕੇ ਪੀਵੇ।
ਸ਼ਰਾਬ, ਗੋਲੀਆਂ, ਕੈਪਸੂਲ ਤੇ ਟੀਕਿਆਂ ਬਾਝ ਨਾ ਜੀਵੇ।
ਘਰ ਵਿਚ ਚੂਹੇ ਭੁੱਖੇ ਮਰਦੇ, ਦਸੋ ਕਿਥੋਂ ਖਾਈਏ?
ਉਂਜ ਤਾਂ ਕਾਕਾ ਸਿੰਘ ਏ ਪੂਰਾ...........?
ਚੋਰੀ ਦੀ ਵੀ ਆਦਤ ਪੈ ਗਈ, ਨਸ਼ਾਂ ਨਾ ਪੂਰਾ ਹੋਵੇ।
ਪੁਲਿਸ ਵਾਲੇ ਬੜੀ ਸੇਵਾ ਕਰਦੇ, ਸਾਰਾ ਟੱਬਰ ਰੋਵੇ।
ਪਰ ਇਹ ਭੜੂਆ ਜਰਾਂ ਨਾ ਸਮਝੇ ਕੀ ਇਲਾਜ਼ ਬਣਾਈਏ ?
ਉਂਜ ਤਾਂ ਕਾਕਾ ਸਿੰਘ ਏ ਪੂਰਾ...........?
ਅਸੀਂ ਬੜੇ ਹੀ ਚਾਵਾਂ ਨਾਲ ਸੀ, ਗੁਰਮੁੱਖ ਸਿੰਘ ਨਾ ਰੱਖਿਆ।
ਜਾਣਾ ਤਾਂ ਇਕ ਪਾਸੇ ਰਹਿ ਗਿਆ, ਗੁਰਦਵਾਰਾ ਨਾ ਤੱਕਿਆ।
ਕਹਿੰਦਾ ਭਾਈ ਵੱਡਾ ਠਗ ਹੈ, ਲੁੱਪਰੀ ਕਿਉਂ ਲੁਹਾਈਏ।
ਉਂਜ ਤਾਂ ਕਾਕਾ ਸਿੰਘ ਏ ਪੂਰਾ...........?
ਇਸ ਸਿੱਖੀ ਲਈ ਕਲਗੀਧਰ ਨੇ ਸੱਭ ਕੁਝ ਆਪਣਾ ਵਾਰਿਆ।
ਕੀ-ਕੀ ਦੱਸਾਂ ਕਿਹੜਾ ਨਹੀਂ ਉਨ੍ਹਾਂ ਨੇ ਕਸ਼ਟ ਸਹਾਰਿਆ।
ਕਿਉਂ ਏਨੇ ਅਕ੍ਰਿਤਘਣ ਬਣਕੇ, ਉਸਨੂੰ ਭੁਲਦੇ ਜਾਈਏ।
ਉਂਜ ਤਾਂ ਕਾਕਾ ਸਿੰਘ ਏ ਪੂਰਾ...........?

**ਮਾਸਟਰ ਸੁਖਦੇਵ ਸਿੰਘ 'ਜਾਚਕ'**
ਮੋਬਾ. 94640-05685

## ਗੁਰੂ ਕੌਣ?

ਹਰ ਕੋਈ ਏਥੇ ਗੁਰੂ ਕਹਾਵੇ, ਥਾਂ ਥਾਂ ਬੈਠੇ ਬਾਬੇ।
ਆਪੋ- ਆਪਣਾ ਸੌਦਾ ਵੇਚਣ, ਆਪੋ ਆਪਣੇ ਛਾਬੇ।

ਭੋਲੀ- ਭਾਲੀ ਜਨਤਾ ਸਾਡੀ, ਬਾਬਿਆਂ ਨੇ ਹੈ ਵੰਡੀ,
ਥਾਂ- ਥਾਂ ਉਤੇ ਬਣ ਗਏ ਡੇਰੇ, ਆਪੋ ਆਪਣੀ ਝੰਡੀ।

"ਗੁਰੁ ਅਸਾਡਾ ਬੜਾ ਹੀ ਪੂਰਾ, ਕਲਾ ਕਲੇਸ਼ ਮਿਟਾਵੇ,
ਮੇਹਰ ਨਜ਼ਰ ਦੀ ਜਿਸ ਤੇ ਪੈ ਜਾਏ, ਦੁੱਖ ਨਾ ਨੇੜੇ ਆਵੇ।

ਮੋਹ ਮਾਇਆ ਦਾ ਮੋਹ ਨਾ ਰੱਖੇ, ਅੱਗੇ ਪਿੱਛੇ ਮਾਇਆ,
ਸਾਡੇ ਘਰ ਤਾਂ ਬਰਕਤ ਆ ਗਈ, ਚਰਨ ਉਹਨਾਂ ਨੇ ਪਾਇਆ।

ਡੇਰੇ ਜਾ ਕੇ ਦੇਖ ਤਾਂ ਰੌਣਕ, ਲੱਖਾਂ ਸੰਗਤ ਪਿੱਛੇ,
ਜੀਹਦੇ ਕੋਲੋਂ ਮਰਜ਼ੀ ਸੁਣ ਲੈ, ਸੰਤਾਂ ਵਾਲੇ ਕਿੱਸੇ।

ਵੱਡੇ ਵੱਡੇ ਲੀਡਰ ਵੀ ਨੇ, ਚਰਨੀ ਸੀਸ ਨਿਵਾਂਦੇ,
ਐਵੇਂ ਤਾਂ ਨਹੀਂ ਹਰ ਵਾਰੀ ਉਹ, ਚੋਣਾਂ ਜਿੱਤੀ ਜਾਂਦੇ।

ਵੱਡੀਆਂ ਵੱਡੀਆਂ ਗੱਡੀਆਂ ਦੇ ਵਿੱਚ, ਬਾਬਾ ਜੀ ਨੇ ਘੁੰਮਦੇ,
ਕਲਯੁ'ਗ ਵਿ'ਚ ਅਵਤਾਰ ਧਾਰਿਆ, ਪੈਰ ਨੇ ਲੋਕੀ ਚੁੰਮਦੇ।

ਕਰਨ ਲਈ ਪ੍ਰਚਾਰ ਧਰਮ ਦਾ, ਵਿੱਚ ਵਿਦੇਸ਼ੀਂ ਜਾਂਦੇ,
ਲੱਖਾਂ ਡਾਲਰ ਲੋਕ ਉਨ੍ਹਾਂ ਦੇ, ਚਰਨਾਂ ਤੇ ਧਰ ਜਾਂਦੇ।

ਗ੍ਰਹਿਸਤ ਦੇ ਵਿੱਚ ਨਾ ਬਾਬੇ ਪੈਂਦੇ, ਨਾਮ ਦੀ ਚੜ੍ਹੀ ਖੁਮਾਰੀ,
ਗਿਣ ਨਹੀਂ ਹੁੰਦੀ ਅੱਜ ਤਕ ਉਨ੍ਹਾਂ, ਜਿੰਨੀ ਸੰਗਤ ਤਾਰੀ।

ਚੱਲ ਨੀ ਧੀਏ,ਚੱਲ ਨੀ ਭੈਣੇ, ਦਰਸ਼ਨ ਉਹਦੇ ਕਰੀਏ,
ਪੁੱਤਾਂ ਦੀਆਂ ਉਹ ਦਾਤਾਂ ਵੰਡੇ, ਕਾਹਤੋਂ ਦੁੱਖੜੇ ਜਰੀਏ।

"ਸਾਡੇ ਘਰ ਵੀ ਪਤਾ ਨੀ ਭੈਣੇ, ਫਿਰ ਗਈ ਪੁੱਠੀ ਚਾਬੀ,
ਮੁੰਡਾ ਵੀ ਕੋਈ ਕੰਮ ਨਾ ਕਰਦਾ, ਪਿਉ ਉਹਦਾ ਸ਼ਰਾਬੀ।

ਪੋਤੇ ਦਾ ਵੀ ਮੂੰਹ ਨਹੀਂ ਤੱਕਿਆ, ਥਾਂ ਥਾਂ ਨੱਕ ਵੀ ਰਗੜੇ,
ਲੈ ਜਾ ਡੇਰੇ ਬਾਬਾ ਜੀ ਦੇ, ਮੁੱਕ ਜਾਵਣ ਸਭ ਝਗੜੇ।"

ਨੂੰਹਾਂ, ਧੀਆਂ, ਭੈਣਾਂ ਦੇ ਸੰਗ, ਬੀਬੀ ਪਹੁੰਚੀ ਡੇਰੇ,
ਸੁਬ੍ਹਾ ਸਵੇਰੇ ਜਾ ਪਹੁੰਚਦੀ, ਆਉਂਦੀ ਮੂੰਹ ਹਨ੍ਹੇਰੇ।

ਗਹਿਣਾਂ-ਗੱਟਾ, ਪੈਸਾ-ਧੇਲਾ, ਡੇਰੇ ਜਾ ਚੜ੍ਹਾਇਆ,
ਘਰ ਵਿੱਚ ਹੋਰ ਗਰੀਬੀ ਆ ਗਈ, ਪਰ ਪੋਤਾ ਘਰ
ਆਇਆ।

ਭੈਣੇ ਇਹ ਤਾਂ ਰੂਪ ਸੰਤ ਦਾ, ਪੋਤਾ ਲਗਦਾ ਤੇਰਾ,
ਨੂੰਹ ਦੇ ਮੂੰਹ ਤੇ ਲੱਗਾ ਤਾਲਾ, ਦੱਸਣ ਦਾ ਨਾ ਜੇਰਾ।

ਧੀ ਕਹੇ ਮੈਂ ਡੇਰੇ ਹੀ ਰਹਿਣਾਂ, ਵਾਪਿਸ ਘਰ ਨਹੀਂ ਆਉਣਾ,
ਪਤਾ ਨਹੀਂ ਸਾਡੀ ਅੰਨ੍ਹੀ ਸ਼ਰਧਾ, ਕੀ ਕੀ ਰੰਗ ਵਿਖਾਉਣਾ।

ਮੇਰੀਓ ਭੈਣੋਂ- ਕਿਹੜੀ ਗੱਲੋਂ, ਥਾਂ ਥਾਂ ਭਟਕੀ ਜਾਓ,
ਸ਼ਬਦ- ਗੁਰੂ ਹੈ ਗੁਰੂ ਅਸਾਡਾ, ਇਸ ਤੇ ਮਨ ਟਿਕਾਓ।

ਕਿਰਤ ਹੈ ਕਰਨੀ, ਨਾਮ ਹੈ ਜਪਣਾ, ਵੰਡ ਅਸਾਂ ਹੈ ਛਕਣਾਂ,
ਸੱਚਾ ਸੁੱਚਾ ਧਰਮ ਅਸਾਡਾ, ਕਾਹਤੋਂ ਕਿਧਰੇ ਤੱਕਣਾ।

ਅਜੇ ਵੀ ਵੇਲਾ ਸੰਭਲ ਜਾਈਏ, 'ਦੀਸ਼' ਨਾ ਵਕਤ ਗੁਆਈਏ,
ਗੁਰੂ-ਗ੍ਰੰਥ 'ਤੇ ਰੱਖ ਭਰੋਸਾ, ਜੀਵਨ ਸਫਲ ਬਣਾਈਏ।

**ਗੁਰਦੀਸ਼ ਕੌਰ ਗਰੇਵਾਲ**
**604-496-1323 (ਕਨੇਡਾ)**
**98728-60488 (ਇੰਡੀਆ)**



## ਗੁਰੂ ਮਾਨਿਓ ਗ੍ਰੰਥ॥

ਗੁਰੂ ਗ੍ਰੰਥ ਸਾਹਿਬ ਦਾ ਗਿਆਨ ਸੰਪੂਰਨ ਹੈ:
ਸੰਸਾਰ ਦੇ ਦੂਸਰੇ ਸਾਰੇ ਗਿਆਨ ਅਧੂਰੇ ਹਨ। ਆਪਣੇ ਵਿਸ਼ੇ ਦੇ ਮਾਹਿਰਾਂ ਕੋਲੋਂ ਵੀ ਗਲਤੀ ਹੋ ਜਾਂਦੀ ਹੈ।

ਸਿਆਣੇ ਤੋਂ ਸਿਆਣੇ ਡਾਕਟਰ ਦਾ, ਇੰਜੀਨੀਅਰ ਦਾ, ਵਕੀਲ ਦਾ, ਜੋਤਸ਼ੀ ਆਦਿ ਦੇ ਸਾਰੇ ਗਿਆਨ ਅਧੂਰੇ ਹੋ ਸਕਦੇ ਹਨ ਕਿਉਂਕਿ ਉਹ ਮਨੁੱਖਾਂ ਦੀ ਖੋਜ਼ਾਂ ਮੁਤਾਬਿਕ ਹਨ, ਜੋ ਪ੍ਰਭੂ ਦੀ ਅਪਰੰਪਾਰਤਾ ਬਿਆਨ ਨਹੀਂ ਕਰ ਸਕਦੇ। ਉਸ ਵਿਚ ਭੁੱਲ ਹੋ ਜਾਂਦੀ ਹੈ ਪਰ ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸੰਪੂਰਨ ਹੈ, ਇਸ ਦੇ ਗਿਆਨ ਨਾਲ ਅਸੀਂ ਆਪਣਾ ਲੋਕ ਸੁਖੀ ਤੇ ਪ੍ਰਲੋਕ ਸੁਹੇਲਾ ਕਰ ਸਕਦੇ ਹਾਂ।

ਸ਼੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉੱਚੇ ਪੱਧਰ ਦਾ ਗਿਆਨ ਹੈ ਜਿਸ ਨੂੰ ਸਮਝਣ ਤੇ ਕਮਾਉਣ ਨਾਲ ਜਨਮ-ਮਰਨ ਦਾ ਗੇੜ ਕੱਟਿਆ ਜਾ ਸਕਦਾ ਹੈ।

ਸ਼੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਹਰ ਪੱਧਰ ਦਾ ਮਨੁੱਖ ਸਮਝ ਕੇ ਅਪਣਾ ਸਕਦਾ ਹੈ। ਇਸ ਵਿਚ ਸਰਲ ਤੋਂ ਸਰਲ ਬਾਣੀ ਸੌਖੀ ਸਮਝ ਆਉਣ ਵਾਲੀ ਹੈ ਅਤੇ ਕਠਿਨ ਤੋਂ ਕਠਿਨ ਡੂੰਘੇ ਗਿਆਨ ਦੀ ਬਾਣੀ ਵੀ ਸ਼ਾਮਲ ਹੈ।

(ਸਰਲ ਬਾਣੀ ਦੀ ਉਦਾਹਰਣ)
ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥
(ਅੰਗ ੧੪੨੭)
(ਕਠਿਨ ਬਾਣੀ ਦੀ ਉਦਾਹਰਣ)
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥
(ਅੰਗ ੧)
ਪ੍ਰਭੂ ਕੇ ਸਿਮਰਨਿ ਕਮਲ ਬਿਗਾਨ॥
(ਅੰਗ ੨੬੩)

ਇਸ ਬਾਣੀ ਦੀ ਸਭ ਤੋਂ ਵੱਡੀ ਮਹਿਮਾ ਇਹ ਹੈ ਕਿ ਜੇਕਰ ਇਸ ਨੂੰ ਸਮਝ ਅਤੇ ਪ੍ਰੇਮ ਨਾਲ ਪੜ੍ਹੀਏ ਤਾਂ ਹਰ ਸ਼ੰਕੇ ਦਾ ਨਿਵਾਰਨ ਹੁੰਦਾ ਹੈ।

**ਗੁਰਬਾਣੀ ਦਾ ਸੰਦੇਸ਼**

ਬਾਣੀ ਨੂੰ ਸਮਝ ਕੇ ਭਾਉ (ਪ੍ਰੇਮ) ਨਾਲ ਪੜ੍ਹਨਾ ਜ਼ਰੂਰੀ ਹੈ। ਕੇਵਲ ਤੋਤੇ ਰੱਟੀ ਬਾਣੀ ਨਾਲ ਕੁੱਝ ਨਹੀਂ ਬਣਦਾ। ਸਚਮੁੱਚ ਅੰਦਰੋਂ ਇਹ ਇਲਾਹੀ ਬਾਣੀ ਹੈ ਅਤੇ ਇਸ ਮਨ ਦੇ ਨਾਲ ਮੇਰਾ ਪਾਰ ਉਤਾਰਾ ਹੋਵੇਗਾ।

ਇਹ ਦ੍ਰਿੜ ਕਰੀਏ ਕਿ ਜਿਤਨਾ ਹੋ ਸਕੇ ਆਪ ਪਾਠ ਕਰੀਏ, ਅਰਥ ਭਾਵ ਸਮਝੀਏ ਤੇ ਇਸ ਅਨਮੋਲ ਖ਼ਜਾਨੇ ਨੂੰ ਸੰਸਾਰ ਵਿਚ ਵੰਡੀਏ।

**ਬੀਬੀ ਸਤਨਾਮ ਕੌਰ, ਮੁੰਬਈ**
ਮੋ. 098193-93357

# (15 ਨਵੰਬਰ, ਦੋ ਇਤਿਹਾਸਿਕ ਘਟਨਾਵਾਂ) ਹੈਂ! ਕੀ ਹੋ ਰਿਹਾ ਹੈ?

**ਰਾਜਵਿੰਦਰ ਕੌਰ ਖਾਲਸਾ**

15 ਨਵੰਬਰ ਦੀ ਗਲ ਹੈ,ਮੈਂ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਦੀਦਾਰ ਕਰਕੇ ਘਰ ਵਾਪਿਸ ਆ ਰਹੀ ਸਾਂ ਕਿ ਮੈਨੂੰ ਦੁਬਈ ਤੋਂ ਵੀਰ ਸੁਰਿੰਦਰ ਸਿੰਘਜੀ ਦਾ ਫੋਨ ਆ ਗਿਆ ਜੋ ਕੁਝ ਦਿਨ ਪਹਿਲਾਂ ਹੀ ਮੇਰਾ ਸਪੋਕਸਮੈਨ ਵਿਚ ਲੱਗਾ ਆਰਟੀਕਲ ਪੜ੍ਹਕੇ ਮੇਰੇ ਨਾਲ ਆਮ ਤੌਰ ਤੇ ਗੁਰਮਤਿ ਵੀਚਾਰਾਂ ਕਰਦੇ ਰਹਿੰਦੇ ਸਨ। ਉਹਨਾਂ ਨੇ ਮੈਨੂੰ ਟੀ.ਵੀ. ਲਗਾ ਕੇ ਖ਼ਬਰਾਂ ਸੁਣਨ ਲਈ ਕਿਹਾ, ਮੈਂ ਕਿਹਾ ਵੀਰ ਜੀ "ਮੈਂ ਘਰ ਵਾਪਿਸ ਪਰਤ ਰਹੀ ਹਾਂ, ਘਰੇ ਪਹੁੰਚ ਕੇ ਦੇਖਦੀ ਹਾਂ। ਜਦ ਮੈਂ ਘਰ ਪਹੁੰਚੀ ਟੀ.ਵੀ. ਲਗਾ ਕੇ ਦੇਖਿਆ ਕੁੱਝ ਚਿਰ ਬਾਅਦ ਜੋ ਖ਼ਬਰ ਵਿਚ ਤਸਵੀਰਾਂ ਦੇਖੀਆਂ ਮਨ ਰੋ ਪਿਆ ਤੇ ਸ਼ਰਮ ਨਾਲ ਸਿਰ ਝੁਕ ਗਿਆ। ਖ਼ਬਰ ਦਾ ਮੁਖ ਹੈਡਿੰਗ ਸੀ "ਗੁਰਦੁਆਰਾ ਰਕਾਬ ਗੰਜ ਦਿੱਲੀ ਵਿਖੇ ਦੋ ਧੜਿਆਂ ਵਿਚ ਝੜਪ", "ਗੁਰਦੁਆਰੇ ਵਿਚ ਦੰਗੇ ਵਰਗਾ ਮਾਹੌਲ"। ਦੋਨਾਂ ਗਰੁੱਪਾਂ ਦੇ ਵੀਰਾਂ ਦੇ ਕੇਸ ਖਿਲਰੇ, ਲਹੂ-ਲੁਹਾਨ,ਪੱਗਾਂ ਲੱਥੀਆਂ, ਹੱਥਾਂ ਵਿਚ ਤਲਵਾਰਾਂ, ਡੰਡੇ, ਇੱਟਾਂ ਰੋੜੇ ਜ਼ੁਬਾਨ ਤੇ ਭਿਆਨਕ ਸ਼ਬਦਾਂ ਦੇ ਵਾਰ ਅਤੇ ਲਲਕਾਰੇ ਕਿਸੇ ਵੀ ਧਰਮੀਂ ਦਰਦੀ ਵੀਰ ਦੀਆਂ ਧਾਹਾਂ ਕੱਢਣ ਵਾਲਾ ਮਾਹੌਲ ਇਹ ਸ਼ਬਦ ਆਪ ਮੁਹਾਰੇ ਮੂੰਹ ਵਿਚੋਂ ਨਿਕਲ ਆਉਂਦੇ ਕਿ "ਹੇ ਸੱਚੇ ਪਾਤਸ਼ਾਹ,ਗੁਰੂ ਨਾਨਕ ਪਾਤਸ਼ਾਹ ਤੇਰਾ ਜਨਮ ਦਿਹਾੜਾ(ਗੁਰਪੁਰਬ) ਆ ਰਿਹਾ ਹੈ ਸਿੱਖ ਧਰਮ ਤੇ ਮਿਹਰ ਕਰ।"ਜਿਨ੍ਹਾਂ ਜਿੰਮੇਵਾਰ ਗਰੁੱਪਾਂ ਵਿਚ ਝੜਪ ਹੋਈ, ਉਹ ਕੋਈ ਮਾਮੂਲੀ ,ਗਲੀ-ਨੁੱਕਰ ਦੇ ਨਹੀਂ ਸਨ ਉਹ ਤਾਂ ਨੈਸ਼ਨਲ ਲੈਵਲ ਅਤੇ ਰਾਜ ਪੱਧਰੀ ਲੈਵਲ ਤੇ ਜ਼ਿੰਮੇਵਾਰ ਹਸਤੀਆਂ ਦੇ ਗਰੁੱਪ ਸਨ,ਜਿਨ੍ਹਾਂ ਕੋਲੋਂ ਕਦੇ ਵੀ ਇਹੋ ਜਿਹੀ ਹਰਕਤ ਦੀ ਉਮੀਦ ਵੀ ਨਹੀਂ ਕੀਤੀ ਜਾ ਸਕਦੀ। ਇਕ ਗਰੁੱਪ ਦੂਜੇ ਗਰੁੱਪ ਲਈ "ਗੁੰਡਿਆਂ", ਗੁੰਡਾ, ਅੱਤਵਾਦੀ ਆਦਿ ਲਫਜ਼ ਵਰਤ ਰਿਹਾ ਸੀ।

ਹੇ !ਗੁਰੂ ਨਾਨਕ ਪਾਤਸ਼ਾਹ ਤੇਰੇ ਬੱਚਿਆਂ ਨੂੰ ਕੀ ਹੋ ਗਿਆ ਹੈ? ਕਿਸ ਦੀ ਨਜ਼ਰ ਲੱਗ ਗਈ ਹੈ? ਗਰੀਬ-ਗਊ ਦੀ ਰੱਖਿਆ ਕਰਨ ਵਾਲੇ ਹੁਣ ਆਪੋ-ਆਪਣੇ ਉੱਤੇ ਹੀ ਹਥਿਆਰ ਚੁੱਕ ਰਹੇ ਹਨ। ਸਿਆਣੇ ਕਹਿੰਦੇ ਹਨ ਕਿ ਦੋ ਭਾਂਡੇ ਆਖਿਰ ਠਹਿਕ ਹੀ ਪੈਂਦੇ ਹਨ ਪਰ ਇਹ ਭਾਂਡੇ ਰਸੋਈ ਵਿਚ ਹੀ ਠਹਿਕਦੇ ਸੋਹਣੇ ਲੱਗਦੇ ਹਨ,ਗਲੀ-ਮੁਹੱਲੇ ਵਿਚ ਨਹੀਂ, "ਫਿਰ ਇਹ ਗੱਲ,ਆਗੂ ਵੀਰ ਕਿਉਂ ਭੁੱਲ ਬੈਠੇ !ਕੀ ਕੁਰਸੀ ਦੀ ਲਾਲਸਾ ਇੰਨੀ ਵੱਧ ਗਈ ਕਿ,ਕੁਰਸੀ ਚੁੱਕ ਕੇ ਹੀ ਸਿਰ ਵਿਚ ਮਾਰ ਦਿੱਤੀ,ਹੁਣ ਟੁੱਟੀ ਕੁਰਸੀ ਤੇ ਬੈਠਣ ਦਾ ਕੀ ਫਾਇਦਾ,ਪਰ ਇਹ ਫਾਇਦਾ ਕੋਈ ਤੀਸਰਾ ਜ਼ਰੂਰ ਲੈ ਜਾਊ.ਯਾਦ ਰੱਖਿਓ !ਜਦੋਂ ਜਿੰਮੇਵਾਰ ਵਿਅਕਤੀਆਂ ਦਾ ਇਹ ਹਾਲ ਹੈ ਤਾਂ ਆਮ ਜਨਤਾ ਦਾ ਕੀ ਬਣੂੰ?

ਹਾਲਾਤ ਬਹੁਤ ਵਿਗੜਦੇ ਨਜ਼ਰ ਆ ਰਹੇ ਹਨ। ਸਿੱਖੀ ਦੇ ਬੂਟੇਨੂੰ ਗੁਰੂ ਨਾਨਕ ਪਾਤਸ਼ਾਹ ਤੋਂ ਲੈਕੇ ਸ੍ਰੀ ਗੁਰੂ ਗੋਬਿਦ ਸਿੰਘ ਸਾਹਿਬ ਅਤੇ ਉਪਰੰਤ ਹੋਰ ਸਿੰਘਾਂ,ਸਿੰਘਣੀਆਂ,ਸੂਰਬੀਰਾਂ ਬਹਾਦਰ ਯੋਧਿਆਂ ਦੀਆਂ ਕੁਰਬਾਨੀਆਂ ਸਦਕਾ ਸਿੱਖੀ ਦਾ ਇਹ ਬੂਟਾ ਵੱਧ ਫੁੱਲ ਸਕਿਆ,ਕਈ ਹਨੇਰੀਆਂ ਆਈਆਂ,ਤੂਫਾਨ ਆਏ,ਭੁਚਾਲ ਆਏ ਪਰ ਇਹ ਬੂਟਾ ਹਿਲਿਆ ਤੱਕ ਨਹੀਂ ਪਰ ਹੁਣ ਜਦ ਇਸ ਦੀ ਹੋਰ ਪ੍ਰਫੁੱਲਤ ਹੋਣ ਦੀ ਤਿਆਰੀ ਕਰਨੀ ਚਾਹੀਦੀ ਹੈ ਇਹ ਪਿਆਰਾ,ਨਿਆਰਾ ਅਤੇ ਤਾਕਤਵਰ ਬੂਟਾ ਡਿੱਕੇ-ਡੋਲੇ ਕਿਉਂ ਤੇ ਕਿਹੜੀ ਹਨੇਰੀ-ਤੂਫਾਨ ਦੇ ਇਸ਼ਾਰੇ ਤੇ ਉਖਾੜਣ ਲਈ ਤਿਆਰ-ਬਰ-ਤਿਆਰ ਹੈ ਜ਼ਰਾ ਸੋਚੋ !ਕਿਉਂ ਭੁੱਲ ਬੈਠੇ ਨੇ ਇਸ ਦੇ ਮਾਲੀ ਉਹਨਾਂ ਗੁਰੂਆਂ ਦੀਆਂ ਕੁਰਬਾਨੀਆਂ ਨੂੰ,ਸਾਹਿਬਜ਼ਾਦਿਆਂ ਦੀਆਂ ਸ਼ਹਾਦਤਾਂ ਨੂੰ.16 ਤਰੀਕ ਦੀ ਰਾਤ ਤੱਕ ਜਸਵਿੰਦਰ ਸਿੰਘ(ਯੂਥ ਅਕਾਲੀ ਦਲ)ਸਿਰਸਾ ਅਤੇ ਬਲਵੰਤ ਸਿੰਘ ਰਾਮੂਵਾਲੀਆ ਦੇ ਬਿਆਨ ਹਰਿਆਣਾ ਨਿਊਜ਼ ਵਿਚ ਸੁਣੇ।

ਇਕ ਦੂਸਰੇ ਤੇ ਇਲਜ਼ਾਮ,ਬਹਿਸ-ਬਸਾਈ ਪਰ ਆਖ਼ਿਰ ਤੇ ਉਹੀ ਸ਼ਾਂਤੀ ਬਣਾਈ ਰੱਖਣ ਦੀ ਪ੍ਰੇਰਨਾ। ਸੰਗਤ ਤਾਂ ਸ਼ਾਇਦ ਸ਼ਾਂਤੀ ਬਣਾ ਲਵੇਗੀ,ਪਰ ਧਾਰਮਿਕ ਆਗੂਆਂ ਨੂੰ ਕਿਹੜੀ ਦਵਾਈ ਪਿਆਓਗੇ ਸ਼ਾਂਤੀ ਬਣਾਈ ਰੱਖਣ ਲਈ।

ਬਹੁਤ ਦੁੱਖ ਹੁੰਦਾ ਹੈ ਕਿੱਥੇ ਅੱਜ ਤੋਂ ਕੁਝ ਸਾਲ ਪਹਿਲਾਂ ਸਿੱਖਾਂ ਨੂੰ ਲੋਕਾਈ ਦੇ ਦਰਦੀ, ਸਰਬੱਤ ਦੇ ਭਲੇ ਦੇ ਚਾਹਵਾਨ,ਧੀਆਂ ਭੈਣਾਂ ਦੀ ਇੱਜ਼ਤ ਦੇ ਰਾਖੇ,ਸੂਰਬੀਰ ਯੋਧੇ ਅਤੇ ਨਿਡਰ ਖਾਲਸਾ ਦੀ ਪਦਵੀ ਨਾਲ ਨਿਵਾਜਿਆ ਜਾਂਦਾ ਰਿਹਾ ਹੈ ਤੇ ਕਿਥੇ ਹੁਣ

ਸ਼ਰੇਆਮ ਮੀਡੀਆ ਵਿਚ ਪੂਰੀ ਦੁਨੀਆਂ ਦੇ ਸਾਹਮਣੇ,ਗੁੰਡੇ ਕਹਿਕੇ ਪੁਕਾਰਿਆ ਜਾ ਰਿਹਾ ਹੈ। ਸਿੱਖ ਧਰਮੀਆਂ ਤੇ ਦਰਦੀਆਂ ਲਈ ਇਹ ਸਮਾਂ ਬਹੁਤ ਅਸਹਿ ਹੈ। ਸਾਰੇ ਪਾਸੇ ਦੁੱਖਦਾਈ ਅਤੇ ਚਿੰਤਾਜਨਕ ਮਾਹੌਲ ਬਣਿਆ ਪਿਆ ਹੈ।

ਆਖਿਰ ਸਾਡੇ ਸਿੱਖ ਧਰਮ ਨੂੰ ਹੀ ਕਿਉਂ ਨਿਸ਼ਾਨੇ ਤੇ ਰੱਖਿਆ ਜਾ ਰਿਹਾ ਹੈ। ਅਜੇ 1984 ਦੇ ਜ਼ਖਮ ਭਰੇ ਨਹੀ ਤੇ ਇਹਨਾਂ ਨੇ ਹੋਰ ਫੱਟ ਮਾਰਨੇ ਸ਼ੁਰੂ ਕਰ ਦਿੱਤੇ ਹਨ। ਅਸੀਂ ਮੰਨਦੇ ਹਾਂ ਸਿੱਖਾਂ ਵਿਚ ਲੋਹੜੇ ਦੀ ਤਾਕਤ ਹੈ ਪਰ ਮਜ਼ਲੂਮਾਂ ਦੀ ਸਹਾਇਤਾ ਕਰਨ ਲਈ ਨਾਂ ਕਿ ਆਪਣੀ ਬਰਬਾਦੀ ਕਰਨ ਲਈ। ਜਿਥੇ ਸਿੱਖ ਅੰਤਾਂ ਦੇ ਤਾਕਤਵਰ ਹਨ ਉਥੇ ਲੋੜ ਤੋਂ ਵੱਧ ਜ਼ਜ਼ਬਾਤੀ ਵੀ ਹਨ ਇਸੇ ਲਈ ਜ਼ਜ਼ਬਾਤ ਵਿਚ ਆ ਕੇ ਗੁਰੂ ਘਰ ਦੀ ਮਰਿਆਦਾ ਦੀ ਉਲੰਘਣਾ ਕਰ ਦਿੱਤੀ। ਇਹ ਟੀ.ਵੀ.ਤੇ ਲਾਈਵ ਸ਼ੋਅ ਦੇਖਕੇ ਆਮ ਜਨਤਾ ਤਾਂ ਇਹਨਾਂ ਤੋਂ ਭੈਅ-ਭੀਤ ਹੋ ਰਹੀ ਹੋਵੇਗੀ। ਜੋ ਉਸ ਵੇਲੇ ਉਥੋਂ ਦੀ ਸੰਗਤ ਦਾ ਹਾਲ ਹੋਵੇਗਾ ਉਹ ਆਪ ਸਭ ਨੇ ਬਿਆਨਾਂ ਰਾਹੀਂ ਸੁਣ ਹੀ ਲਿਆ ਹੋਵੇਗਾ।

ਕਹਿਣ ਨੂੰ ਤਾਂ ਅਸੀਂ ਗੁਰੂ ਨਾਨਕ ਪਾਤਸ਼ਾਹ ਜੀ ਦਾ ਮਹਾਨ ਗੁਰਪੁਰਬ ਮਨਾਉਣ ਦੀਆਂ ਤਿਆਰੀਆਂ ਵਿਚ ਹਾਂ,ਪਰ ਇਹ ਕਿਹੋ ਜਿਹੀਆਂ ਸਾਜ਼ਿਸ਼ਾਂ ਦੇ ਸ਼ਿਕਾਰ ਹੋ ਰਹੇ ਹਾਂ। ਜਿਨ੍ਹਾਂ ਨੇ ਇਹ ਝੜਪਾਂ ਕੀਤੀਆਂ ਜਾਂ ਕਰਵਾਈਆਂ,ਇਨਾਮਦਾਰੀ ਨਾਲ ਸੋਚਿਓ ਕੀ ਉਹ ਗੁਰਪੁਰਬ ਵਿਚ ਭਵਿੱਖ ਵਿਚ ਵੀ ਸ਼ਾਮਿਲ ਹੋਣ ਦੇ ਲਾਇਕ ਹਨ। ਠੀਕ ਹੈ, ਕੋਈ ਉੱਨੀ-ਇੱਕੀ ਹੋ ਗਈ ਉਸ ਨੂੰ ਸਮਾਪਤ ਕਰੋ,ਕਿਸੇ ਦੀ ਜਾਨ ਲਿਆਂ ਜਾਂ ਲੜਾਈ ਝਗੜੇ ਕੀਤਿਆਂ ਕਦੇ ਮੁਸੀਬਤਾਂ ਦਾ ਹੱਲ ਨਹੀ ਹੋਇਆ। ਮੈਂ ਆਪਣੀ ਏਨੀ ਉਮਰ ਵਿਚ ਕਦੇ ਅਜਿਹਾ ਕਾਂਡ ਨਹੀ ਦੇਖਿਆ। ਪਹਿਲੀ ਵਾਰ ਦੇਖਿਆ, ਸੱਚ ਜਾਣਿਉ ਮੈਂ ਤਾਂ ਫੁੱਟ-ਫੁੱਟ ਰੋ ਪਈ ਕਿ ਇਹ ਕੀ ਹੋ ਰਿਹਾ ਹੈ?

ਦੂਸਰੇ ਪਾਸੇ ਮੈਂ 16 ਨਵੰਬਰ ਦੀ ਅਖ਼ਬਾਰ ਵਿਚ ਲਗਪਗ ਹਰ ਅਖ਼ਬਾਰ ਵਿਚ ਇਹ ਖ਼ਬਰ ਪੜ੍ਹ ਲਈ ਕਿ 'ਸੋ ਦਰ' ਦੇ ਪਾਠ ਵਿਚ ਹੈੱਡ ਗ੍ਰੰਥੀ 'ਚੌਪਈ' ਸਾਹਿਬ ਜੀ ਦਾ ਪਾਠ ਕਰਨਾਂ ਹੀ ਭੁੱਲ ਗਿਆ। ਇਹ ਕੀ ਹੋ ਰਿਹਾ ਹੈ। ਪਰੰਤੂ ਸਾਡੇ ਧਾਰਮਿਕ ਅਸਥਾਨਾਂ ਦੀ ਇਸ ਕਦਰ ਮੀਡੀਆ ਵਿਚ ਬਦਨਾਮੀ ਚਿੰਤਾ ਦਾ ਵਿਸ਼ਾ ਹੈ। ਕੀ ਕਿਸੇ ਹੋਰ ਪਾਸੇ ਕੋਈ ਗਲਤੀ ਨਹੀ ਹੁੰਦੀ? ਸਿਰਫ ਸਿੱਖ ਧਰਮ ਵਿਚ ਆਮ ਗਲਤੀ ਨੂੰ ਵੀ ਮਸਾਲਾ ਖ਼ਬਰ ਬਣਾ ਕੇ ਕਿਉਂ ਪੇਸ਼ ਕੀਤਾ ਜਾਂਦਾ ਹੈ,ਇਹ ਸਾਜਿਸ਼ ਨਹੀ ਤਾਂ ਹੋਰ ਕੀ ਹੈ।

ਗੁਰੁ ਨਾਨਕ ਪਾਤਸ਼ਾਹ ਜੀ ਦਾ ਜਨਮ ਦਿਹਾੜਾ ਨੇੜੇ ਆ ਰਿਹਾ ਹੈ ਪਰ ਸਾਡੀ ਹਾਲਤ ਦਿਨ ਪ੍ਰਤੀ ਦਿਨ ਹੋਰ ਨਿੱਘਰ ਰਹੀ ਹੈ। ਐਤਕੀਂ ਸਟੇਜ਼ਾਂ ਤੇ ਢਾਡੀ ਜਥਿਆਂ ਵੱਲੋਂ ਕਿਹੜਾ ਵਿਸ਼ਾ ਹੇਕਾਂ ਲਾ ਕੇ ਗਾਇਆ ਜਾਵੇਗਾ,ਕਿਹੜੇ ਖੁਸ਼ੀ ਵਾਲੇ ਸ਼ਬਦ ਗਾਏ ਜਾਣਗੇ,ਕਿਹੜੀਆਂ ਸਿੱਖ ਧਰਮ ਦੀ ਬਹਾਦਰੀ ਦੀਆਂ ਕਹਾਣੀਆਂ ਸੁਣਾਈਆਂ ਜਾਣਗੀਆਂ,ਪਹਿਲੀਆਂ ਜਾਂ ਹੁਣ ਵਾਲੀਆਂ ਕਿੰਨੀ ਮਾੜੀ ਗੱਲ ਹੈ ਅਸੀਂ ਆਪਣੇ-ਆਪ ਨਾਲ ਵੀ ਠੀਕ ਢੰਗ ਨਾਲ ਇਨਸਾਫ਼ ਨਹੀ ਕਰ ਪਾ ਰਹੇ।

ਮੰਨਿਆ ਮਸਲੇ ਹੁੰਦੇ ਨੇ, ਕਈ ਮਸਲੇ ਬਹੁਤ ਗੰਭੀਰ ਹੁੰਦੇ ਨੇ,ਪਰ ਹਰ ਮਸਲੇ ਦਾ ਹੱਲ ਹੈ,ਇਸ ਪ੍ਰਕਾਰ ਆਪਾ ਖੋ ਕੇ ਰਾਕਸ਼ਸ਼ੀ ਪ੍ਰਵਿਰਤੀ ਵਾਲੇ ਹੋਕੇ ਮਸਲੇ ਨਿਬੇੜਾਂਗੇ ਤਾਂ ਧਰਮ ਦੀ ਉਨੱਤੀ ਕਿਵੇਂ ਕਰਾਂਗੇ। ਮੀਡੀਏ ਦਾ ਕੰਮ ਹੈ ਮੀਡੀਏ ਨੇ ਹਰ ਜਾਣਕਾਰੀ ਲੋਕਾਂ ਤੱਕ ਪਹੁੰਚਾਉਣੀ ਹੈ ਇਹ ਲੋਕਾਂ ਦੀ ਜ਼ਿੰਮੇਵਾਰੀ ਹੈ ਕਿ ਉਹਨਾਂ ਇਸ ਜਾਣਕਾਰੀ ਦਾ ਸਹੀ ਮੁਲਾਂਕਣ ਕਿਵੇਂ ਕਰਨਾ ਹੈ।

ਚਾਰੇ ਪਾਸੇ ਬਾਬੇ ਨਾਨਕ ਦੇ ਘਰ ਦੀਆਂ ਸੰਗਤਾਂ ਪਰੇਸ਼ਾਨ ਹਨ। ਸ਼ਾਇਦ ਸੰਗਤਾਂ ਨੇ ਕਦੇ ਸੋਚਿਆ ਵੀ ਨਹੀ ਹੋਵੇਗਾ ਕਿ ਐਤਕੀਂ ਗੁਰਪੁਰਬ ਤੇ ਧਾਰਮਿਕ ਆਗੂ ਇਹ ਤੋਹਫੇ ਦੇਣਗੇ। ਹੁਣ ਸਾਰਿਆਂ ਨੂੰ ਸਿਆਸੀ ਰੋਟੀਆਂ ਸੇਕਣ ਦਾ ਮੌਕਾ ਮਿਲ ਗਿਆ ਹੈ।

ਉਹ ਦਿਨ ਵੀ ਸਨ,ਜਦੋਂ ਸ੍ਰੀ ਗੁਰੁ ਤੇਗ ਬਹਾਦਰ ਜੀ ਨੇ(ਨੌਂਵੀ ਪਾਤਸ਼ਾਹੀ ਜੀ) ਦਿੱਲੀ ਵਿਖੇ,ਮਜ਼ਲੂਮਾਂ ਤੇ ਬੇਸਹਾਰਾ(ਕਸ਼ਮੀਰੀ ਪੰਡਤਾਂ) ਲੋਕਾਈ ਲਈ ਸ਼ਹੀਦੀ ਦਿੱਤੀ। ਤੇ ਅੱਜ ਉਸੇ ਦਿੱਲੀ ਵਿਖੇ,ਇਹ ਘਟਨਾ ਨੇ ਜਿਥੇ ਦੁਸ਼ਮਣਾਂ ਨੂੰ ਗਦ-ਗਦ ਕੀਤਾ ਉਥੇ ਅਕਾਲ ਨੂੰ ਵੀ ਇਕ ਵਾਰੀ ਸੋਚਣ ਲਈ ਮਜ਼ਬੂਰ ਕੀਤਾ ਹੋਵੇਗਾ ਕਿ ਇਹ ਉਹੀ ਸਿੱਖੀ ਦਾ ਬੂਟਾ ਜਿਸ ਨੂੰ ਮੇਰਾ ਦਸਵਾਂ ਨਾਨਕ (ਸ੍ਰੀ ਗੁਰੁ ਗੋਬਿੰਦ ਸਿੰਘ ਜੀ) ਖਾਲਸੇ ਦੇ ਹਵਾਲੇ ਕਰਕੇ ਆਇਆ ਸੀ। ਸ਼ਰਮ ਆਉਣੀ ਚਾਹੀਦੀ ਹੈ ਅਜਿਹੀਆਂ ਕੋਝੀਆਂ ਹਰਕਤਾਂ ਕਰਨ ਲੱਗਿਆਂ,ਪਰ ਪਤਾ ਨਹੀ ਕਿਉਂ ਇਹਨਾਂ ਨੇ ਤਾਂ..................।

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਤਿੰਨ ਉਪਦੇਸ਼ ਦੇਂਦਿਆਂ ਕਿਹਾ ਸੀ, "ਕਿਰਤ ਕਰੋ,ਨਾਮ ਜਪੋ ਤੇ ਵੰਡ ਛਕੋ "ਇਹ ਨਹੀ ਸੀ ਕਿਹਾ, "ਵਿਹਲੇ ਰਹੋ ਖਰਮਸਤੀ ਕਰੋ ਤੇ ਖੋਹ ਕੇ ਖਾਉ।"

..........(ਬਾਕੀ ਸਫਾ 28 ਤੇ)

# ਸ੍ਰੀ ਹਰਿਮੰਦਰ ਸਾਹਿਬ ਅਸਥਾਨ ਦੀ ਇਤਿਹਾਸਿਕ ਮਹੱਤਤਾ

**ਪ੍ਰੋ:ਅਜੀਤ ਸਿੰਘ ਕਾਹਲੋਂ**

ਸਿੱਖ ਧਰਮ ਅਤੇ ਸਭਿਅਤਾ ਜਿਸ ਇੱਕੋ-ਇੱਕ ਬਿੰਦੂ ਤੇ ਕਾਇਮ ਅਤੇ ਕੇਂਦਰਿਤ ਹੈ ਉਹ ਹਰੀ ਮੰਦਰ, ਹਰੀ ਕੀਰਤਨ, ਹਰੀ ਅਸਥਾਨ, ਇੱਕੋ ਅਕਾਲ ਪੁਰਖ ਦਾ ਅੱਠੇ ਪਹਿਰ ਸਿਮਰਨ ਦਾ ਟਿਕਾਣਾ,ਪ੍ਰਮਾਤਮਾ ਦੀ ਪੂਜਾ ਦਾ ਸਥਾਨ,ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਰਾਮਦਾਸ ਸਰੋਵਰ ਵਿੱਚ ਸੁਸ਼ੋਭਿਤ ਹੈ।

ਭਾਵੇਂ ਜੌਹਨ ਕਲਾਰਕ ਆਰਚਰਜੇ ਏਸ ਨੂੰ 'ਹਰੇਕ ਦਾ ਮੰਦਰ'ਗਰਦਾਨਿਆ ਹੈ ਪਰ ਇਹ ਇਸਤੋਂ ਵੀ ਹੋਰ ਉਚੇਰੀ ਵਿਸ਼ਵ-ਵਿਆਪੀ ਅਤੇ ਵਿਸ਼ਵ ਹਿਤਾਇਸ਼ੀ ਪ੍ਰਤਿਭਾ ਵਾਲਾ ਆਪਣੀ ਕਿਸਮ ਦਾ ਪਹਿਲਾ ਧਾਰਮਿਕ ਸਥਲ ਹੈ ਜਿਸਨੂੰ ਨੇਪਰੇ ਚਾੜ੍ਹਨ ਲਈ ਵੱਖੋ-ਵੱਖ ਧਰਮਾਂ ਦੇ ਪੈਰੋਕਾਰਾਂ ਨੇ ਯੋਗਦਾਨ ਦਿੱਤਾ। ਇਹ ਜਗਾਹ ਮੁਗਲ ਬਾਦਸ਼ਾਹ ਅਕਬਰ ਨੇ ਭੇਂਟ ਕੀਤੀ, ਮੀਰ ਮੁਹੰਮਦ ਮੁਅਈਨਉਲ ਇਸਲਾਮ ਸੂਫੀ ਨੇ ਇਸ ਦੀ ਨੀਂਹ ਧਰੀ ਅਤੇ ਪੰਜਵੇਂ ਗੁਰੂ ਅਰਜਨ ਸਾਹਿਬ ਜੀ ਨੇ ਏਸ ਦੀ ਉਸਾਰੀ ਮੁਕੰਮਲ ਕਰਵਾਈ।

ਸ੍ਰੀ ਹਰਿਮੰਦਰ ਸਾਹਿਬ ਵਿੱਚ 31 ਅਗਸਤ (1ਸਿਤੰਬਰ) 1604 ਈ: ਨੂੰ ਪ੍ਰਕਾਸ਼ਿਤ 'ਪੋਥੀ ਸਾਹਿਬ', ਰਾਮਸਰ ਵਿਖੇ, ਗੁਰੂ ਅਰਜਨ ਦੇਵ ਜੀ ਨੇ 1602 ਤੋਂ 15 ਅਗਸਤ 1604 ਤੱਕ ਭਾਈ ਗੁਰਦਾਸ ਜੀ ਕੋਲੋਂ ਲਿਖਵਾ ਕੇ,ਐਸਾ ਅਦੁੱਤੀ,ਅਮਰ ਅਤੇ ਅਮੁੱਲਾ ਗ੍ਰੰਥ ਤਿਆਰ ਕਰਵਾਇਆ ਜਿਸਨੂੰ 1604 ਤੋਂ ਪਹਿਲਾਂ 'ਪੋਥੀ ਸਾਹਿਬ'ਤੇ 104 ਸਾਲਾਂ ਤੱਕ 'ਆਦਿ ਗ੍ਰੰਥ' ਤੇ ਫਿਰ ਦਸਵੇਂ ਪਾਤਸ਼ਾਹ ਦੁਆਰਾ ਨੰਦੇੜ ਵਿਖੇ 1708 ਨੂੰ ਗੁਰੂ ਦੀ ਪਦਵੀ ਬਖਸ਼ ਕੇ 'ਗੁਰੂ ਗ੍ਰੰਥ ਸਾਹਿਬ'ਦਾ ਰੁਤਬਾ ਬਖਸ਼ਿਆ। ਇਹ ਗੁਰੂ ਸਾਹਿਬ ਆਪਣੀ ਸਰਬ ਵਿਆਪੀ ਵਿਦਮਾਨਤਾ ਕਰਕੇ ਅਦੁੱਤੀ ਕ੍ਰਿਤ ਸੀ। ਆਦਰਸ਼ਾਂ ਨੂੰ ਪ੍ਰਚਾਰਨ ਦੇ ਵਿਸ਼ੇਸ਼ ਆਸ਼ੇ ਨੂੰ ਮੁੱਖ ਰੱਖ ਕੇ ਸਭ ਧਰਮਾਂ ਦੇ ਲੇਖਕਾਂ ਦੀਆਂ ਸਿੱਖਿਅਵਾਂ ਦਾ ਸੁਯੋਗ ਮਿਸ਼ਰਣ,ਅੰਧ-ਵਿਸ਼ਵਾਸੀ ਸੰਸਾਰੀਆਂ ਦੇ ਸਿੱਧੇ ਤੇ ਸੁੱਚੇ ਜੀਵਨ ਜੁਗਤ ਹਿੱਤ ਪੇਸ਼ ਕੀਤਾ ਗਿਆ ਹੈ ਜਿਵੇਂ ਅੰਗ 1346 ਤੇ ਉਤਸ਼ਾਹ ਦਿੱਤਾ ਹੈ ਕਿ-

ਹਰਿਮੰਦਰੁ ਹਰਿ ਕਾ ਹਾਟੁ ਹੈ ਰਖਿਆ ਸਬਦਿ ਸਵਾਰਿ॥
ਤਿਸੁ ਵਿਚਿ ਸਉਦਾ ਏਕੁ ਨਾਮ ਗੁਰਮੁਖਿ ਲੈਨਿ ਸਵਾਰਿ॥

ਇਹਨਾਂ ਵਿਸ਼ਵਵਿਆਪੀ ਗੁਣਾਂ ਕਰਕੇ ਹੀ ਵੀਹਵੀਂ ਸਦੀ ਦੇ ਮਹਾਨ ਦਾਰਸ਼ਨਿਕ ਤੇ ਇਤਿਹਾਸਕਾਰ ਅਰਨਾਲਡ ਟਾਇਨਬੀ ਨੂੰ ਉਸਦੇ ਸਭਿਅਤਾਵਾਂ ਦੇ ਤੁਲਨਾਤਮਿਕ ਅਧਿਐਨ ਦੌਰਾਨ ਇਸ ਗ੍ਰੰਥ ਦੇ ਪੈਰੋਕਾਰ ਸਿੱਖ ਮੱਤ ਵਿੱਚ Universal Chuch and Universal State ਦੇ ਬੀਜ ਨਜ਼ਰ ਆਉਂਦੇ ਹਨ। ਇਸ ਸ੍ਰੀ ਹਰਿਮੰਦਰ ਸਾਹਿਬ ਤੋਂ ਹੀ ਸਿੱਖ ਮੱਤ ਵਿਅਕਤੀਗਤ, ਸਰਬਜਨਿਕ, ਸਮਾਜਿਕ,ਅਧਿਆਤਮਕ,ਆਰਥਿਕ ਅਤੇ ਰਾਜਨੀਤਿਕ ਕਲਿਆਣ ਦੀ ਦੁਆ ਮੰਗਦਾ ਹੈ। ਭਾਵ ਸਮੁੱਚਾ ਨਿਆਂ ਏਸ ਸੰਸਾਰ ਦੇ ਹਰ ਛੋਟੇ ਵੱਡੇ ਲਈ ਅਤੇ ਸੰਸਾਰ ਦੇ ਕਲਿਆਣ ਲਈ ਅਰਜ਼ੋਈ ਇਸਦਾ ਕੇਂਦਰੀ ਮੁਦਾ ਤੇ ਆਸ਼ਾ ਹੈ-ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥ (ਆਦਿ ਗ੍ਰੰਥ,ਪੰਨਾ831)

ਅਤੇ ਕਿਰਪਾ ਕਰਿਕੈ

ਸੁਨਹੁ ਪ੍ਰਭ ਸਭ ਜੱਗ ਮਾਹਿ ਵਰਸੈ ਮੇਹੁ॥ (ਪੰਨਾ 622)

ਵਿਸ਼ਵ ਸਨੇਹ ਦੀ ਸੁੰਦਰਤਾ ਅਤੇ ਸ਼ਾਨ ਪ੍ਰਦਾਨ ਕਰਨ ਵਾਲੇ ਸ੍ਰੀ ਹਰਿਮੰਦਰ ਸਾਹਿਬ ਦਾ ਇਤਿਹਾਸ ਆਪਣੇ ਅੰਦਰ ਅਨੇਕਾਂ ਦਿਲਚਸਪ ਅਤੇ ਖੂਨ ਨਾਲ ਲੱਥ ਪੱਥ ਘੱਲੂਘਾਰੇ ਸਮੋਈ ਬੈਠਾ ਹੈ। ਕਿਉਂਕਿ ਇਸ ਚਾਨਣ ਮੁਨਾਰੇ ਅਤੇ ਧੁਰੇ ਨੇ ਸਿੱਖ ਜਗਤ ਦੇ ਇਤਿਹਾਸ ,ਵਿਚਾਧਾਰਾ, ਸਾਹਿਤ, ਸਭਿਆਚਾਰ ਅਤੇ ਰਾਜਨੀਤਿਕ ਵਿਰਸੇ ਨੂੰ ਹਰ ਯੁੱਗ ਵਿੱਚ ਪ੍ਰਭਾਵਿਤ ਕੀਤਾ ਹੈ। ਪੰਨਾ 1362 ਤੇ ਪੰਜਵੇਂ ਪਾਤਸ਼ਾਹ ਦਾ ਕਥਨ-

'ਡਿਠੇ ਸੱਭੇ ਥਾਨ ਨਹੀਂ ਤੁਧ ਜੇਹਿਆ'

ਆਪਣੇ ਪਿੱਛੇ ਕਿਤਨੀ ਠੋਸ ਭਵਿਸ਼ਬਾਣੀ ਲੁਕਾਈ ਬੈਠਾ ਹੈ। ਭਾਵ ਇਹ ਸਥਾਨ ਹਿੰਦੂ ਧਰਮ ਦੇ ਬਨਾਰਸ,ਇਸਲਾਮ ਦੇ ਮੱਕਾ ਮਦੀਨਾ ਤੇ ਬੋਧੀਆਂ ਦੇ ਬੁੱਧ ਗਇਆ ਆਦਿ ਸਭ ਸਥਾਨਾਂ ਤੋਂ ਨਿਵੇਕਲਾ,ਉਤਸ਼ਾਹ ਅਤੇ ਅਨੰਦ ਦਾ ਕੇਂਦਰ ਬਣੇਗਾ।

ਪ੍ਰੰਤੂ ਉਪਮਾ ਦੇ ਨਾਲ ਗੁਰੂ ਸਾਹਿਬ ਰਮਜ਼ ਵੀ ਡਾਢੀ ਮਾਰ ਗਏ

ਜਾਪਦੇ ਹਨ ਕਿ ਸਿੱਖ ਮੱਤ ਨੂੰ ਆਪਣੇ ਇਸ ਧਾਰਮਿਕ ਸੋਨੇ ਦੀ ਰੱਖਿਆ ਲਈ ਹਰ ਵਾਰੀ ਤੇ ਭਵਿੱਖ ਵਿੱਚ ਵੱਧ ਤੋਂ ਵੱਧ ਕੁਰਬਾਨੀਆਂ ਵੀ ਦੇਣੀਆਂ ਪੈਣਗੀਆਂ। ਇਸ ਕੇਂਦਰ ਦੇ ਸਥਾਪਕ ਕਰਤਾ ਤੋਂ ਹੀ ਧਰਮ ਤੇ ਅਜ਼ਾਦੀ ਲਈ ਕੁਰਬਾਨੀਆਂ ਦੀ ਲੜੀ ਆਰੰਭ ਹੋਈ ਸੀ ਜਦੋਂ ਉਨ੍ਹਾਂ ਨੇ ਕੁਦਰਤ ਦਾ ਭਾਣਾ ਮਿੱਠਾ ਜਾਣਦੇ ਹੋਏ ਸਿੱਖਾਂ ਨੂੰ ਹਰ ਕੁਰਬਾਨੀ ਹੱਸਦੇ ਅਤੇ ਸ਼ਾਂਤ ਹਿਰਦੇ ਦਾ ਰਾਹ ਦਿਖਾਇਆ ਅਤੇ ਕੁਰਬਾਨੀ ਦਾ ਰਿਵਾਜ਼ ਪਾਇਆ। ਬਰਫ ਦੀ ਗੇਂਦ ਵਾਂਗ ਕੁਰਬਾਨੀਆਂ ਦਾ ਆਕਾਰ ਵਧਦਾ ਹੀ ਗਿਆ ਭਾਵੇਂ 1675 ਵਿੱਚ ਚਾਂਦਨੀ ਚੌਕ ਹੋਵੇ ਤੇ ਭਾਵੇਂ 1704 ਦੀ ਸਰਹਿੰਦ ਵਿਖੇ ਮਾਸੂਮਾਂ ਦੀ ਕੁਰਬਾਨੀ ਤੇ ਫਿਰ 1716 ਦਾ ਬੰਦਾ ਬਹਾਦੁਰ ਤੇ ਸਾਥੀਆਂ ਦਾ ਕਤਲ,ਦਿੱਲੀ ਵਿੱਚ ਹੋਵੇ,ਭਾਵੇਂ ਮੁਸਲਿਮ ਤਸ਼ੱਦਦ ਦਾ 1746 ਦਾ ਛੋਟਾ ਘੱਲੂਘਾਰਾ ਅਤੇ ਫਿਰ ਕੁੱਪ-ਰਹੀੜਾ ਵਿੱਚ ਅਬਦਾਲੀ ਦਾ 35 ਹਜ਼ਾਰ ਸਿੱਖਾਂ ਦੀ ਨਸਲਕੁਸ਼ੀ ਅਕਾਲੀ ਮੋਰਚਿਆਂ ਦੌਰਾਨ ਅਕਾਲੀਆਂ ਦੀ ਮਹੰਤਾਂ ਤੇ ਅੰਗਰੇਜ਼ ਸਰਕਾਰ ਤੋਂ ਗਾਂਧੀਵਾਦੀ ਤਰੀਕੇ ਨਾਲ ਗੁਰਦੁਆਰੇ ਮੁਕਤ ਕਰਵਾਣ ਦੀ ਕੁਰਬਾਨੀ ਦੀ ਲੰਮੀ ਗਾਥਾ। ਤੇ ਫਿਰ 1919 ਦਾ ਜਲਿਆਂਵਾਲਾ ਨਰਸੰਹਾਰ ਤੇ ਫਿਰ ਅਜ਼ਾਦ ਭਾਰਤ ਵਿੱਚ ਸਾਕਾ ਨੀਲਾ ਤਾਰਾ ਅਤੇ 84 ਦੀ ਦੇਸ਼ ਭਰ ਵਿੱਚ ਸਿੱਖਾਂ ਦੀ ਵੈਹਸ਼ੀ ਤਰੀਕਿਆਂ ਨਾਲ ਸਰਕਾਰ ਦੁਆਰਾ ਨਿਯੋਜਤ ਨਸਲਕੁਸ਼ੀ,ਜੋ ਸਿਵਲ ਸਰਕਾਰ ਦੁਆਰਾ ਆਪਣੀ ਨਿਰਦੋਸ਼ ਪ੍ਰਜਾ ਦੇ ਨਿਰਸੰਹਾਰ ਦੀ ਆਪਣੀ ਕਿਸਮ ਦੀ ਪਹਿਲੀ ਮਿਸਾਲ ਸਦੀਆਂ ਤੱਕ ਹੁਕਮਰਾਨਾਂ ਨੂੰ ਲਾਹਨਤਾਂ ਪਾਂਦੀ ਰਹੇਗੀ।

ਇਸ ਲੇਖ ਵਿੱਚ ਸ੍ਰੀ ਹਰਿਮੰਦਰ ਸਾਹਿਬ ਦੀ ਸਥਿਤੀ ਵਾਲੇ ਅਸਥਾਨ ਦੀ ਚੋਣ ਅਤੇ ਮਹੱਤਤਾ ਬਾਰੇ ਪਹੇਲੀ ਨੂੰ ਸੁਲਝਾਉਣ ਦਾ ਨਿਮਾਣਾ ਯਤਨ ਜੋ ਸਿੱਖ ਜਗਤ ਅਤੇ ਹੋਰ ਖੋਜਵਾਨ ਇਤਿਹਾਸਕਾਰਾਂ ਤੇ ਬੁੱਧੀਜੀਵੀ ਸੁਚੇਤ ਵਰਗ ਨੂੰ ਇਸ ਵਿਸ਼ੇ ਤੇ ਚਾਨਣਾ ਪਾਉਣ ਵਾਸਤੇ ਪ੍ਰੇਰਿਆ ਜਾ ਸਕੇਤਾਂ ਜੋ ਵਕਤ ਰਹਿੰਦੇ ਸਿੱਖ ਇਤਿਹਾਸ,ਧਾਰਮਿਕ ਸਾਹਿਤ ਅਤੇ ਪ੍ਰਚਲਤ ਸੁਣੀਆਂ ਸੁਣਾਈਆਂ ਰਵਾਇਤਾਂ ਬਾਰੇ ਆਪਣੀ ਆਉਣ ਵਾਲ਼ੀਆਂ ਨਸਲਾਂ ਲਈ ਵਿਗਿਆਨਕ ਲੀਹਾਂ ਤੇ ਸੱਚੇ ਤੇ ਮਿਥਿਹਾਸ ਰਹਿਤ,ਵੈਦਾਂਤਿਕ ਅਸਰਾਂ ਤੋਂ ਮੁਕਤ ਧਾਰਮਿਕ ਪੱਖਪਾਤ ਤੋਂ ਰਹਿਤ,ਨਿਰੋਲ ਗੁਰਮਤਿ ਸਿਧਾਂਤਾਂ ਤੇ ਅਧਾਰਿਤ ਸਾਹਿਤ ਅਤੇ ਇਤਿਹਾਸ ਦੀ ਪੁਨਰ ਸਿਰਜਨਾ ਕਰਕੇ ਵਿਸਰਦੇ ਜਾ ਰਹੇ ਸਿੱਖ ਵਿਰਸੇ ਨੂੰ ਪੁਨਰ ਜਾਗਰਿਤ ਕੀਤਾ ਜਾ ਸਕੇ। ਅੱਜ ਦੇ ਉੱਚ ਤਕਨੀਕੀ ਅਤੇ ਵੈਸ਼ਵਿਕ ਪਦਾਰਥਵਾਦੀ ਸਮਾਜ ਨੂੰ ਇਸ ਖੋਜ ਅਤੇ ਜੋਖਿਮ ਲਈ ਰਾਜਨੀਤਿਕ ਘੱੜਮੱਸ ਦੇ ਹੁੰਦਿਆਂ ਵਕਤ ਕੱਢਣਾ ਦਿਨੋਂ ਦਿਨ ਮੁਸ਼ਕਿਲ ਹੁੰਦਾ ਜਾਵੇਗਾ ਅਤੇ ਤਕਰੀਬਨ ਹੁਣ ਵੀ ਹੋ ਹੀ ਚੁੱਕਾ ਹੈ।

ਇਤਿਹਾਸਕਾਰ ਮੁਹੰਮਦ ਲਤੀਫ,ਆਪਣੀ ਪੁਸਤਕ 'ਹਿਸਟਰੀ ਆਫ ਦੀ ਪੰਜਾਬ'ਦੇ ਪੰਨਾ 252 ਤੇ ਇਸ ਥਾਂ ਦਾ ਨਾ 'ਚੱਕ ਰਾਮਦਾਸ' ਲਿਖਦਾ ਹੈ। ਕਿਉਂਕਿ ਇਸ ਟੁਕੜੇ ਦੀ ਸ਼ਕਲ ਗੋਲ ਸੀ। ਉਹ ਅੱਗੇ ਲਿਖਦਾ ਹੈ ਕਿ ਰਾਮਦਾਸ ਨੇ ਇੱਕ ਪੁਰਾਣੇ ਛੱਪੜ ਨੂੰ ਚੰਗੀ ਤਰ੍ਹਾਂ ਪੁਨਰ ਸਥਾਪਤ ਕਰਕੇ ਉਸਦਾ ਨਾਮ "ਅੰਮ੍ਰਿਤਸਰ ਭਾਵ ਅਮਰਤਵ ਜਾਂ ਅਵਿਨਾਸ਼ਤਾ ਦਾ ਤਲਾਬ" ਰੱਖਿਆ। ਇੱਕ ਬਦੇਸ਼ੀ ਲੇਖਕ ਸਟੀਨਬੈਕ ਜੋ 1836 ਤੋਂ 44 ਤੱਕ ਸਿੱਖ ਸੈਨਾ ਦਾ ਅਫਸਰ ਰਿਹਾ ਸੀ,ਨੇ ਆਪਣੀ ਪੁਸਤਕ ਤੇ "ਸਿੱਖਾਂ ਦੇ ਦੇਵਤਿਆਂ ਵਿੱਚੋਂ ਇੱਕ ਵਿਸ਼ਨੂੰ ਦੇਵਤੇ ਦਾ ਮੰਦਰ ਲਿਖਿਆ ਹੈ।

ਇਸ ਜਗਤ ਦੀ ਧਾਰਮਿਕ ਪਵਿਤਰਤਾ ਬਾਰੇ ਕਈ ਰਵਾਇਤਾਂ ਪ੍ਰਚਲਤ ਹਨ। ਪੁਰਾਣਾਂ ਵਿੱਚ ਅੰਕਿਤ ਅਤੇ ਰਮਾਇਣ ਯੁੱਗ ਤੱਕ ਪਿਛੇ ਜੋੜੀ ਗਈ ਇੱਕ ਹਿੰਦੂ ਰਵਾਇਤ ਅਨੁਸਾਰ ਪੂਰਵ ਇਤਿਹਾਸਕਾਲ ਵਿੱਚ ਏਥੇ ਇਕੋ ਅੰਮ੍ਰਿਤ ਕੁੰਡ ਸੀ ਜੋ ਚਾਰੇ ਪਾਸਿਉਂ ਜੰਗਲ ਨਾਲ ਘਿਰਿਆ ਪਿਆ ਸੀ। (ਕੇਸਰ ਸਿੰਘ-ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ,1769)ਏਥੇ ਏਕਾਂਤ ਅਤੇ ਸ਼ਾਤ ਵਾਤਾਵਰਨ ਵਿੱਚ ਦੁਨੀਆਂਦਾਰੀ ਦੇ ਸਤਾਏ ਰਿਸ਼ੀ-ਮੁਨੀ ਤੇ ਜੋਗੀ ਤਪੱਸਿਆ ਕਰਦੇ ਸਨ।

ਸ੍ਰੀ ਰਾਮ ਚੰਦਰ ਦੀ ਕੁਲ ਦੇ ਇੱਕ ਰਾਜੇ ਇਖਸਵਾਕ ਨੇ ਏਥੇ ਸਫਲਤਾ ਪੂਰਵਕ ਯੋਜਨਾਵਾਂ ਕੀਤੀਆਂ। ਵਿਸ਼ਨੂੰ ਜੀ ਨੇ ਖੁਸ਼ ਹੋ ਕੇ ਇਸ ਸਥਾਨ ਨੂੰ ਤੀਰਥ ਅਸਥਾਨ ਹੋਣ ਦਾ ਵਰ ਬਖਸ਼ਿਆ ਅਤੇ ਏਥੇ ਰਾਜੇ ਦੇ ਨਾਮ ਨਾਲ ਇਸ ਸਥਾਨ ਨੂੰ 'ਇਖਸਵਾਕ ਸਰ'ਕਿਹਾ ਜਾਣ ਲੱਗਾ।

ਅੰਮ੍ਰਿਤਸਰ ਦੇ ਕੋਲ ਰਾਮਤੀਰਥ ਵਿਖੇ ਸੀਤਾ ਨੇ ਰਾਮ ਚੰਦਰ ਜੀ ਦੁਆਰਾ ਤਿਆਗ ਦੇਣ ਉਪਰੰਤ ਰਿਸ਼ੀ ਬਾਲਮੀਕ ਪਾਸ ਦਿਨ ਬਿਤਾਏ ਸਨ ਅਤੇ ਲਵ ਕੁਸ਼ ਪੁੱਤਰਾਂ ਨੇ ਰਾਮ ਚੰਦਰ ਜੀ ਨੂੰ ਯੁੱਧ ਵਿੱਚ ਜ਼ਖਮੀ ਕੀਤਾ ਸੀ ਜਿਥੇ ਦੁੱਖ ਭੰਜਨੀ ਬੇਰੀ ਸੀ। ਜਦ ਸੀਤਾ ਨੇ ਰਾਮ ਚੰਦਰ ਜੀ ਬਾਰੇ ਪੁੱਤਰਾਂ ਨੂੰ ਜਾਣੂੰ ਕਰਵਾਇਆ ਤਾਂ ਉਨ੍ਹਾਂ ਅੰਮ੍ਰਿਤ ਲਿਆ ਕੇ ਪਿਤਾ ਨੂੰ ਜੀਵਾਇਆ ਅਤੇ ਬਾਕੀ ਅੰਮ੍ਰਿਤ ਲਾਗਲੀ ਛੱਪੜੀ ਵਿਚ ਪਲਟ ਦਿੱਤਾ ਜਿੱਥੇ ਕਾਲੇ ਕਾਂ ਹੰਸ ਬਣਨ

ਲੱਗ ਪਏ ਸਨ।

ਮਹਾਤਮਾ ਬੁੱਧ ਨੇ ਵੀ ਇਸੇ ਥਾਂ ਦੀ ਉੱਤਮਤਾ ਬਾਰੇ ਕਿਹਾ ਸੀ ਕਿ "ਇਹ ਸਥਾਨ ਭਿਕਸ਼ੂਆਂ ਦੀ ਨਿਰਵਾਣ ਪ੍ਰਾਪਤੀ ਲਈ ਸੱਭ ਤੋਂ ਉੱਤਮ ਹੈ ਪਰ ਪ੍ਰਸਿੱਧੀ ਏਸ ਨੂੰ ਹਾਲੀ ਦੇਰ ਬਾਅਦ ਮਿਲੇਗੀ"।ਪਿਛੋਂ ਬੋਧੀਆਂ ਦੀ ਮੋਨਾਸਟਰੀ ਵੀ ਏਥੇ ਕਾਇਮ ਰਹੀ।('ਤਾਰੀਖੇ ਅੰਮ੍ਰਿਤਸਰ ਦੇ ਚੰਦ ਮਾਖਾਜ',ਪੰਨਾ 34)

ਇਤਿਹਾਸਕਾਰ ਹਰੀ ਰਾਮ ਗੁਪਤਾ ਅਨੁਸਾਰ ਸਿਕੰਦਰ ਦੇ ਹਮਲੇ ਸਮੇਂ ਏਸ ਥਾਂ ਤੇ ਇੱਕ ਛੋਟਾ ਜਿਹਾ ਦੁਰਗ ਸੀ ਜੋ ਵਰਤੋਂ ਵਿੱਚ ਨਾ ਹੋਣ ਕਰਕੇ ਖੰਡਰਾਤ ਦੀ ਸ਼ਕਲ ਵਿੱਚ ਹੌਲੀ ਹੌਲੀ ਅਲੋਪ ਹੁੰਦਾ ਗਿਆ।

ਸਿੱਖ ਰਿਵਾਇਤਾਂ ਮੁਤਾਬਿਕ ਗੁਰੂ ਨਾਨਕ ਦੇਵ ਜੀ 1502 ਈ: ਵਿੱਚ ਆਪਣੀਆਂ ਉਦਾਸੀਆਂ ਸਮੇਂ ਇਸ ਸਥਾਨ ਤੇ ਬਿਰਾਜੇ ਸਨ।ਭਾਈ ਬੁੱਢਾ ਜੀ ਨੇ ਡੰਗਰ ਚਾਰਦਿਆਂ ਇੱਕ ਵਾਰੀ ਗੁਰੂ ਨਾਨਕ ਜੀ ਨੂੰ ਇਸੇ ਛੱਪੜੀ ਚੋਂ ਲਿਆ ਕੇ ਜਲ ਨਾਲ ਉਨ੍ਹਾਂ ਦੀ ਪਿਆਸ ਬੁਝਾਈ ਸੀ।ਭਾਈ ਲਹਿਣਾ ਜੀ ਨਾਲ ਵੀ ਗੁਰੂ ਨਾਨਕ ਜੀ ਏਸ ਜਗਾਹ ਤੇ ਆਏ ਸਨ।

ਇਸ ਅਸਥਾਨ ਦੀ ਮਸ਼ਹੂਰੀ ਇਸ ਕਰਕੇ ਵੀ ਵਧੀ ਕਿਉਂਕਿ ਗੁਰੂ ਅਮਰ ਦਾਸ ਜੀ ਨੂੰ ਇਸੇ ਛੱਪੜ ਦੇ ਕੰਢਿਓਂ ਇੱਕ ਬੂਟੀ ਮਿਲੀ ਸੀ ਜਿਸ ਨਾਲ ਗੁਰੂ ਅੰਗਦ ਦੇਵ ਜੀ ਦਾ ਚਮੜੀ ਦਾ ਰੋਗ ਹਟਿਆ ਸੀ।ਬਾਅਦ ਵਿੱਚ ਪੱਟੀ ਦੇ ਕਰਦਾਰ ਦੁਨੀਚੰਦ ਦੀ ਪੁੱਤਰੀ ਰਜਨੀ ਦੇ ਪਿੰਗਲੇ ਪਤੀ ਦਾ ਉਸ ਛੱਪੜੀ ਵਿੱਚ ਕਾਗੋਂ ਹੰਸ ਹੁੰਦੇ ਤੱਕ ਕੇ ਟੁੱਭੀ ਲਾਣਾ ਤੇ ਕੋਹੜ ਰਹਿਤ ਹੋ ਜਾਣ ਵਾਲੀ ਕਹਾਣੀ ਜ਼ਿਆਦਾ ਪ੍ਰਚਲਤ ਹੋ ਗਈ ਸੀ।(ਕਵੀ ਕੰਕਨ-'ਦਾਸ ਗੁਰੂ ਕਥਾ'1707-1711 ਈ:)

ਗਿਆਨੀ ਗਿਆਨ ਸਿੰਘ ਦੁਆਰਾ 1880 ਈ: ਵਿੱਚ ਲਿਖੀ ਗਈ ਪੁਸਤਕ 'ਪੰਥ ਪ੍ਰਕਾਸ਼'ਅਨੁਸਾਰ ਭਾਈ ਜੇਰਾ ਜੀ ਵੀ ਮੱਸਿਆ ਸੰਗਰਾਂਦ ਇਸ ਟੋਭੇ ਤੇ ਇਸ਼ਨਾਨ ਕਰਨ ਜਾਇਆ ਕਰਦੇ ਸਨ।ਸੋ ਭਾਈ ਮਨੀ ਸਿੰਘ ਅਨੁਸਾਰ ਗੁਰੂ ਅਮਰ ਦਾਸ ਜੀ ਨੇ ਭਾਈ ਜੇਰਾ ਜੀ ਨੂੰ ਅਜਿਹਾ ਤੀਰਥ ਦੇਸ਼ ਵਿੱਚ ਬਨਾਣ ਲਈ ਕਿਹਾ 'ਜੋ ਤਰਲੋਕੀ ਦੇ ਸਭਨਾ ਤੀਰਥਾਂ ਦਾ ਫਲ ਹੋਵਹਿ।'ਆਗਿਆ ਅਨੁਸਾਰ ਭਾਈ ਜੇਰਾ ਜੀ ਨੇ ਇਹ ਨਗਰ ਵਸਾਉਣ ਦਾ ਪਲਾਨ 1573 ਈ: ਵਿੱਚ ਤਿਆਰ ਕੀਤਾ ਅਤੇ ਸੰਤੋਖਸਰ ਦੀ ਖੁਦਾਈ ਅਰੰਭ ਕੀਤੀ।ਜਦੋਂ ਭਾਈ ਜੇਰਾ ਜੀ ਗੋਇੰਦਵਾਲ ਸਾਹਿਬ ਗਏ ਤਾਂ ਗੁਰੂ ਅਮਰ ਦਾਸ ਜੀ ਨੇ ਵਰਤਮਾਨ ਸਰੋਵਰ ਦੀ ਖੁਦਾਈ ਲਈ ਕਿਹਾ ਸੀ।ਸੋ ਗਿਆਨੀ ਗਿਆਨ ਸਿੰਘ ਜੋ 'ਅਮਰ ਸਰੋਵਰ'ਜਾਂ 'ਅਮਰਸਰ' ਬੇਰੀਆਂ ਨਾਲ ਘਿਰੇ ਹੋਏ ਟੋਭੇ ਵਾਲੀ ਥਾਂ ਤੇ ਸ਼ੁਕਰਵਾਰ 6ਨਵੰਬਰ 1573 ਈ: ਨੂੰ ਖੁਦਵਾਣਾ ਅਰੰਭ ਹੋਇਆ।ਪ੍ਰੰਤੂ ਮਨਮੋਹਨ ਕੌਰ 'ਗਰਮਤਿ ਪ੍ਰਕਾਸ਼'ਦੇ ਪੰਨਾ 66 (ਸਤੰਬਰ 2011)ਮੁਤਾਬਿਕ ਇਸ ਸਰੋਵਰ ਦੀ ਖੁਦਾਈ 1577 ਈ: ਨੂੰ ਸ਼ੁਰੂ ਹੋਈ।

***ਬਾਕੀ ਅਗਲੇ ਅੰਕ 'ਚ***

---

**(ਸਫਾ 25 ਦਾ ਬਾਕੀ)**

(ਦਾਨ ਕੀਤਾ ਹੋਇਆ ਖਾਣਾ, ਗੁਰੂ ਕੋਲੋਂ ਤੇ ਜਨਤਾ ਕੋਲੋਂ ਖੋਹਕੇ ਖਾਣ ਦੇ ਬਰਾਬਰ ਹੈ) ਖੈਰ ਮੈਨੂੰ ਇਸ ਨਾਲ ਕੋਈ ਵਾਸਤਾ ਨਹੀ,ਸਿੱਖ ਸੰਗਤਾਂ ਨੂੰ ਵੀ ਕੋਈ ਕਿੰਤੂ-ਪ੍ਰੰਤੂ ਨਹੀ ਕਿਉਂਕਿ ਮਿਹਨਤ ਕਰਨ ਤੇ ਰੱਜ ਕੇ ਖਾਣ..................!

ਜ਼ਰੂਰੀ ਨਹੀ ਕਿ ਅਸੀਂ ਕਿੰਤੂ-ਪ੍ਰੰਤੂ ਕਰਨਾਂ ਹੀ ਜਾਣਦੇ ਹਾਂ,ਕਈ ਅਜਿਹੇ ਸਿੱਖ ਸ਼ਰਧਾਲੂ, ਮਰਜੀਵੜੇ, ਪਰਚਾਰਕ, ਗ੍ਰੰਥੀ ਅਤੇ ਕੌਮ ਦੇ ਸ੍ਰਪ੍ਰਸਤ ਉਂਗਲੀਆਂ ਤੇ ਗਿਣਨ ਜੋਗੇ ਅਜਿਹੇ ਵੀ ਹਨ ਜਿੰਨਾਂ ਕਰਕੇ ਆਸ ਦੀ ਕਿਰਨ ਬੱਝਦੀ ਹੈ ਤੇ ਵਿਸ਼ਵਾਸ ਹੁੰਦਾ ਹੈ ਕਿ ਸ਼ਾਇਦ ਉਹਨਾਂ ਦੇ ਜ਼ਰੀਏ ਹੀ ਧਰਮ ਦਾ ਬੇੜਾ ਪਾਰ ਹੋ ਸਕੇ!ਕਿਉਂਕਿ ਉਹਨਾਂ ਨੇ ਗੁਰੂ ਨੂੰ ਮੁੱਖ ਰੱਖਿਆ ਹੈ।ਭਾਵੇਂ ਉਹ ਗਿਣਤੀ ਵਿਚ ਥੋੜੇ ਹੀ ਸਹੀ ਪਰ ਇਕ ਉਦਾਹਰਣ ਹੈ ਜੰਗਲ ਵਿਚ ਗਿੱਦੜ ਬਹੁਤ ਹੁੰਦੇ ਹਨ ਪਰ ਸ਼ੇਰ ਗਿਣਤੀ ਦੇ ਹੀ ਹੁੰਦੇ ਹਨ।

ਮੇਰੇ ਵੱਲੋਂ ਅਤੇ ਮੇਰੇ ਸਿੱਖ ਪਰਿਵਾਰਾਂ ਵੱਲੋਂ ਉਹਨਾਂ ਗੁਰੂ ਦੇ ਸ਼ੇਰਾਂ ਨੂੰ(ਸਿੰਘਾਂ).........ਪਿਆਰ ਭਰੀ ਅਸ਼ੀਸ਼।

ਜਿਨਾਂ ਮਰਜੀ ਜ਼ੋਰ ਲਾ ਲੈਣ,ਸਿੱਖੀ ਦਾ ਬੂਟਾ ਪੁਟਿਆ ਜਾਣਾ ਨਹੀ॥
ਜਿਨਾਂ ਮਰਜੀ ਜ਼ੋਰ ਲਾ ਲੈਣ,ਸ਼ੇਰਾਂ ਨੇ ਘਾਹ ਖਾਣਾ ਨਹੀ॥
ਜਿੱਤ ਹੋਊਗੀ ਖਾਲਸੇ ਦੀ ਇਸ ਨੂੰ ਹਰਾਇਆ ਜਾਣਾ ਨਹੀ॥
ਰਚਾ ਲੈਣ ਜਿੰਨੀਆਂ ਮਰਜੀ ਸਾਜਿਸ਼ਾਂ,ਖਾਲਸਾ ਮੁਕਾਇਆ ਜਾਣਾ ਨਹੀ॥

ਵਾਹਿਗੁਰੂ ਜੀ ਕਾ ਖਾਲਸਾ,ਵਾਹਿਗੁਰੂ ਜੀ ਕੀ ਫਤਹਿ॥
ਰਾਜਵਿੰਦਰ ਕੌਰ -97798-24555.
ਧੰਨਵਾਦੀ
ਸਮੂਹ ਸਿੱਖ ਪਰਿਵਾਰ, ਸਮੂਹ ਸਿੱਖ ਕੌਮ.

# ਗੁਰੂ ਨਾਨਕ ਦੇਵ ਜੀ ਦੀ ਜਗਨ ਨਾਥ ਪੁਰੀ ਦੀ ਯਾਤਰਾ

**ਡਾ: ਸਾਹਿਬ ਸਿੰਘ ਅਰਸ਼ੀ ਐਮ.ਏ.,ਪੀ.ਐਚ.ਡੀ.**

ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਕਾਲ ਵਿੱਚ ਚਾਰ ਉਦਾਸੀਆਂ ਕੀਤੀਆਂ। ਇਨ੍ਹਾਂ ਉਦਾਸੀਆਂ ਦਾ ਸਮਾਂ 1497 ਈ: ਤੋਂ 1521 ਈ:ਤੱਕ ਦਾ ਸੀ। ਪਹਿਲੀ ਉਦਾਸੀ 1497 ਈ: ਵਿੱਚ ਸੁਲਤਾਨਪੁਰ ਲੋਧੀ ਤੋਂ ਅਰੰਭ ਹੋਈ ਹੈ। ਇਸ ਵਿਚ ਗੁਰੂ ਜੀ ਨੇ ਹਿੰਦੂ ਤੀਰਥਾਂ ਦਾ ਰਟਨ ਕੀਤਾ। ਇਸ ਬਾਰੇ ਗੁਰਮਤਿ ਦੇ ਮਹਾਨ ਵਿਦਵਾਨ ਭਾਈ ਗੁਰਦਾਸ ਜੀ ਦਾ ਕਥਨ ਇਸ ਪ੍ਰਕਾਰ ਹੈ:-

ਬਾਬਾ ਆਯਾ ਤੀਰਥੀ
ਤੀਰਥ-ਪੁਰਬ ਸਭੈ ਫਿਰ ਦੇਖੈ॥ (ਵਾਰ1ਪ:24)

ਪਹਿਲੀ ਉਦਾਸੀ ਵਿੱਚ ਗੁਰੂ ਨਾਨਕ ਦੇਵ ਜੀ ਪੰਜਾਬ ਤੋਂ ਚੱਲ ਕੇ ਬਿਖੜੇ ਪੈਂਡਿਆਂ ਵਿੱਚੋਂ ਪਹਾੜਾਂ, ਦਰਿਆਵਾਂ, ਥਲਾਂ, ਜੰਗਲਾਂ ਨੂੰ ਚੀਰਦੇ ਹੋਏ ਆਸਾਮ ਵਿਚੋਂ ਲੰਘਦੇ ਨੂਰੇ ਸ਼ਾਹ ਦਾ ਨਿਸਤਾਰਾ ਕਰਦੇ ਕਲਕੱਤੇ ਵਿਖੇ ਸੰਗਤ ਸਥਾਪਤ ਕਰਕੇ,ਜਗਨ ਨਾਥ ਪੁਰੀ (ਉੜੀਸਾ) ਪੁੱਜੇ। ਪੁਰਾਤਨ ਜਨਮ ਸਾਖੀ ਅਨੁਸਾਰ-'ਪਹਿਲੀ ਉਦਾਸੀ ਸਮੇਂ ਬਾਬਾ ਏਕੁ ਬਸਤਰੁ ਅੰਬੋਆ,ਏਕੁ ਬਸਤਰੁ ਚਿਟਾ,ਏਕੁ ਪੈਰ ਜੁੱਤੀ,ਏਕੁ ਪੈਰੁ ਪਉਂਸ,ਗਲ ਖਫਣੀ,ਸਿਰ ਟੋਪੀ ਕਲੰਦਰੀ,ਮਾਲਾ ਹੱਡਾਂ ਕੀ, ਮਥਾ ਤਿਲਕ ਕੇਸਰ ਕਾ ਲਾ ਕੇ ਰਵਾਨਾ ਹੁੰਦਾ ਹੈ।'

(ਪੁਰਾਤਨ ਜਨਮ ਸਾਖੀ,ਪੰ:24)

ਜਿਸ ਥਾਂ ਜਾ ਕੇ ਪੁਰੀ ਵਿਚ ਆਪ ਪੁੱਜੇ ਉਸ ਸਥਾਨ ਨੂੰ 'ਮੰਗਮਟ' ਕਿਹਾ ਜਾਂਦਾ ਹੈ। ਪੁਰੀ ਦੇ ਜਗੰਨਾਥ ਮੰਦਰ ਨੂੰ ਰਾਜਾ ਅਨਤ ਵਰਮਾ ਨੇ ਬਣਵਾਇਆ ਜੋ 1076 ਈ: ਤੋਂ 1147 ਈ: ਤੱਕ ਗੰਗਾ ਅਤੇ ਗੋਦਾਵਰੀ ਦੇ ਮੱਧ ਰਾਜ ਕਰਦਾ ਸੀ। ਇਸ ਮੰਦਿਰ ਦਾ ਅਹਾਤਾ 665 ਫੁੱਟ ਲੰਮਾ ਅਤੇ 644 ਫੁੱਟ ਚੌੜਾ ਹੈ। ਮੰਦਿਰ ਦੀ ਉਚਾਈ ਕਲਸ ਤੱਕ 192 ਫੁੱਟ ਹੈ। ਸਿਰ ਪੁਰ ਵਿਸ਼ਨੂੰ ਦਾ ਚਿੰਨ੍ਹ ਚੱਕਰ ਵਿਰਾਜਦਾ ਹੈ। ਹੁਣ ਮੰਦਿਰ ਵਾਲਿਆਂ ਨੇ ਕੁੱਝ ਹੋਰ ਨਾਲ ਲੱਗਦੀ ਜਗਹ ਵੀ ਲੈ ਲਈ ਹੈ। ਸਮੁੰਦਰ ਦੇ ਕਿਨਾਰੇ ਵੱਸੇ ਪੁਰੀ ਦੀ ਇਤਿਹਾਸਕ ਮਹਾਨਤਾ ਹੈ। ਬੰਗਾਲ ਅਤੇ ਕਈ ਹੋਰ ਦੇਸ਼ਾਂ ਵਿਚੋਂ ਸ਼ਰਧਾਲੂ ਇਥੇ ਪੁੱਜਦੇ ਹਨ। ਗੁਰੂ ਨਾਨਕ ਦੇਵ ਜੀ 1508 ਈ: ਵਿਚ ਪੁਰੀ ਪੁੱਜੇ। ਆਪ ਦਾ ਉਦੇਸ਼ ਧਾਰਮਕ ਅਸਥਾਨਾਂ ਤੇ ਪੁੱਜ ਕੇ ਲੋਕਾਈ ਨੂੰ ਵਿਅਰਥ ਦੇ ਰੀਤੀ-ਰਿਵਾਜਾਂ ਅਤੇ ਕਰਮ ਕਾਂਡਾਂ ਤੋਂ ਮੁਕਤ ਕਰਨਾ ਸੀ। ਉਦਾਸੀ ਸਮੇਂ ਮਰਦਾਨਾ ਰਬਾਬੀ ਆਪ ਦੇ ਨਾਲ ਸੀ। ਗੁਰੂ ਨਾਨਕ ਦੇਵ ਜੀ ਨੇ ਲੋਕਾਈ ਨੂੰ ਤਾਰਨ ਲਈ ਉਦਾਸੀਆਂ ਕੀਤੀਆਂ। ਭਾਈ ਗੁਰਦਾਸ ਜੀ ਦੇ ਸ਼ਬਦਾਂ ਵਿੱਚ:-

ਬਾਬਾ ਦੇਖੈ ਧਿਆਨ ਧਰ
ਜਲਤੀ ਸਭ ਪ੍ਰਿਥਮੀ ਦਿਸ ਆਈ।
ਬਾਝਹੁ ਗੁਰੂ ਗੁਬਾਰ ਹੈ,
ਹੈ ਹੈ ਕਰਦੀ ਸੁਣੀ ਲੁਕਾਈ।
ਬਾਬੇ ਭੇਖ ਬਣਾਇਆ,
ਉਦਾਸੀ ਦੀ ਰੀਤ ਚਲਾਈ।
ਚੜ੍ਹਿਆ ਸੋਧਨ ਧਰਤ ਲੁਕਾਈ॥ (ਵਾਰ 1 ਪਉੜੀ 24)

ਪੁਰੀ ਪੁੱਜ ਕੇ ਗੁਰੂ ਨਾਨਕ ਦੇਵ ਜੀ ਮੰਦਿਰ ਤੋਂ ਕੁੱਝ ਵਿੱਥ ਤੇ ਜਾ ਕੇ ਬੈਠ ਗਏ ਤੇ ਮਰਦਾਨੇ ਨੂੰ ਰਬਾਬ ਵਜਾਉਣ ਲਈ ਕਿਹਾ। ਲੋਕ ਕੀਰਤਨ ਸੁਣ ਕੇ ਮੋਹੇ ਗਏ। ਲੋਕਾਂ ਨੇ ਗੁਰੂ ਜੀ ਤੋਂ ਪਰਮਾਤਮਾ ਬਾਰੇ ਪ੍ਰਸ਼ਨ ਪੁੱਛੇ। ਜਦੋਂ ਤ੍ਰਿਕਾਲਾਂ ਪੈ ਗਈਆਂ ਬ੍ਰਾਹਮਣਾਂ ਤੇ ਪੁਜਾਰੀਆਂ ਨੇ ਕਿਹਾ, 'ਜਗਨਨਾਥ ਦੀ ਆਰਤੀ ਹੋਣ ਲੱਗੀ ਹੈ,ਤੁਸੀਂ ਵੀ ਸ਼ਾਮਲ ਹੋਵੋ'। ਗੁਰੂ ਜੀ ਨੇ ਕਿਹਾ,'ਜਗਤ ਦੇ ਨਾਥ (ਪਰਮਾਤਮਾ) ਦੀ ਆਰਤੀ ਵਿਚ ਅਸੀਂ ਜ਼ਰੂਰ ਸ਼ਾਮਿਲ ਹੋਵਾਂਗੇ। ਮੰਦਿਰ ਪੁੱਜ ਕੇ ਗੁਰੂ ਜੀ ਨੇ ਵੇਖਿਆ ਕਿ ਇਕ ਵਡੇ ਸਾਰੇ ਸੁਨਹਿਰੀ ਥਾਲ ਵਿਚ ਹੀਰੇ ਮੋਤੀ ਅਤੇ ਲਾਲ ਜੜੇ ਹੋਏ ਹਨ। ਇਸ ਵਿਚ ਇੱਕ ਵੱਡਾ ਸਾਰਾ ਚਹੁੰ ਵੱਟੀਆਂ ਵਾਲਾ ਦੀਵਾ ਹੈ। ਦੀਵੇ ਦੀਆਂ ਚਾਰੇ ਵੱਟੀਆਂ ਬਲ ਰਹੀਆਂ ਹਨ। ਨਾਲ ਹੀ ਥਾਲ ਵਿਚ ਧੂਪ ਧੁੱਖ ਰਹੀ ਹੈ। ਇਕ ਪਾਸੇ ਚਾਂਦੀ ਦੀ ਥਾਲੀ ਵਿਚ ਸੰਦਲ ਦਾ ਬੂਰ ਪਿਆ ਹੈ। ਉਸ ਉਪਰ ਮੁਸਕ ਕਾਫੂਰ ਦੀ ਡਲੀ ਰੱਖੀ ਹੋਈ ਹੈ ਜਿਸ ਨੂੰ ਅੱਗ ਲਾਈ ਹੋਈ ਹੈ। ਮੂਰਤੀ ਨੂੰ ਚੌਰ ਹੋ ਰਿਹਾ ਹੈ ਅਤੇ ਢੋਲਕੀਆਂ ਛੈਣੇ ਵੱਜ ਰਹੇ ਹਨ। ਥਾਲ ਨੂੰ ਹੇਠਾਂ ਉਪਰ ਗੋਲ ਚੱਕਰ ਵਿੱਚ ਘੁਮਾਇਆ ਜਾ ਰਿਹਾ ਹੈ ਅਤੇ ਭਜਨ ਗਾਏ ਜਾ ਰਹੇ ਹਨ। ਗੁਰੂ ਜੀ ਚੁੱਪ ਕਰਕੇ ਬਾਹਰ ਆ ਗਏ। ਆਰਤੀ ਖਤਮ ਹੋਣ ਤੇ

ਸਭ ਨੇ ਆਪ ਜੀ ਨੂੰ ਪੁੱਛਿਆ,'ਤੁਸੀਂ ਆਰਤੀ ਵਿਚ ਸ਼ਾਮਿਲ ਕਿਉਂ ਨਹੀਂ ਹੋਏ?'ਗੁਰੂ ਜੀ ਦਾ ਨਿਝਿਜਕ ਉਤੱਰ ਸੀ,'ਮੈਂ ਤਾਂ ਜਗਤ ਦੇ ਮਾਲਕ ਪਰਮਾਤਮਾ ਦੀ ਸੱਚੀ ਆਰਤੀ ਕਰ ਰਿਹਾ ਸਾਂ'।ਇਹ ਕਹਿੰਦਿਆਂ ਹੀ ਆਪ ਨੇ ਭਾਈ ਮਰਦਾਨਾ ਜੀ ਨੂੰ ਰਬਾਬ ਵਜਾਉਣ ਲਈ ਕਿਹਾ ਪੰਡਿਤਾਂ ਅਤੇ ਹਾਜ਼ਿਰ ਲੋਕਾਂ ਨੂੰ ਅਕਾਲ ਪੁਰਖ ਦੀ ਆਰਤੀ ਬਾਰੇ ਦੱਸਿਆ।ਰਾਗ ਧਨਾਸਰੀ ਵਿਚ ਉਚਾਰੀ ਆਰਤੀ ਇਸ ਪਰਕਾਰ ਹੈ:-

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ,<br>
ਤਾਰਿਕਾ ਮੰਡਲ ਜਨਕ ਮੋਤੀ।<br>
ਧੂਪੁ ਮਲਿਆ ਨਲੋ,ਪਵਣੁ ਚਵਰੋ ਕਰੇ<br>
ਸਗਲ ਬਨਰਾਇ ਫੂਲੰਤ ਜੋਤੀ।(ਧਨਾਸਰੀ ਮ: 1)

ਇਸ ਪਰਕਾਰ ਆਰਤੀ ਦਾ ਉਚਾਰਣ ਕਰਕੇ ਆਪ ਨੇ ਸਭ ਨੂੰ ਦੱਸਿਆ ਕਿ ਪ੍ਰਭੂ ਦੀ ਆਰਤੀ ਇਨ੍ਹਾਂ ਥਾਲਾਂ ਨਾਲ ਨਹੀਂ ਉਤਾਰੀ ਜਾਂਦੀ ਤੇ ਨਾ ਹੀ ਕੋਈ ਮਨੁੱਖ ਜਾਂ ਉਸ ਦੀ ਮੂਰਤੀ ਜਗਨਨਾਥ (ਪ੍ਰਭੂ) ਹੋ ਸਕਦੀ ਹੈ।ਸਾਨੂੰ ਸੱਚੇ ਮਾਲਕ ਦੀ ਬੰਦਗੀ ਕਰਨੀ ਚਾਹੀਦੀ ਹੈ।ਇਸ ਪਰਕਾਰ ਆਪ ਨੇ ਸਭ ਨੂੰ ਸਿਖਿਆ ਦਿੱਤੀ।ਪਰੰਤੂ ਹਾਲੇ ਵੀ ਮੰਦਿਰ ਤੇ ਬ੍ਰਾਹਮਣਾਂ ਦਾ ਗਲਬਾ ਹੈ ਜੋ ਆਪਣੇ ਸਵਾਰਥ ਹਿੱਤ ਲੋਕਾਂ ਨੂੰ ਗੁਮਰਾਹ ਕਰਦੇ ਹਨ।ਮੰਦਿਰ ਦੇ ਮੁੱਖ ਦੁਆਰ ਤੇ ਲਿਖਿਆ ਹੋਇਆ ਹੈ, 'ਕੇਵਲ ਹਿੰਦੂ ਹੀ ਮੰਦਿਰ ਵਿਚ ਪ੍ਰਵੇਸ਼ ਕਰ ਸਕਦੇ ਹਨ'।ਇਸ ਤੋਂ ਉਨ੍ਹਾਂ ਦੀ ਸੰਕੀਰਣਤਾ ਭਲੀ ਭਾਂਤ ਉਜਾਗਰ ਹੁੰਦੀ ਹੈ।

ਪੁਰੀ ਵਿਚ ਹੀ ਕਬੀਰ ਮੱਠ ਤੋਂ ਥੋੜ੍ਹੀ ਜਿਹੀ ਦੂਰੀ ਤੇ ਬਾਉਲੀ ਮੱਠ ਸਾਹਿਬ ਦਾ ਸਥਾਨ ਹੈ।ਇਥੇ ਗੁਰੂ ਨਾਨਕ ਸਾਹਿਬ ਦੀ ਕਿਰਪਾ ਦ੍ਰਿਸ਼ਟੀ ਨਾਲ ਮਿੱਠਾ ਪਾਣੀ ਨਿਕਲਿਆ ਜਦੋਂ ਕਿ ਆਸ ਪਾਸ ਸਮੁੰਦਰ ਦਾ ਪਾਣੀ ਖਾਰਾ ਹੈ।ਇਸ ਬਾਉਲੀ ਦੇ ਸਥਾਨ ਨੂੰ ਉਥੋਂ ਦੇ ਹੀ ਪਾਂਡੇ ਨੇ ਹੀ ਸੰਭਾਲਿਆ ਹੋਇਆ ਹੈ ਤੇ ਉਦਾਸੀਨ ਦਾ ਡੇਰਾ ਹੈ।ਇਥੇ ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਬਾਬਾ ਸ਼੍ਰੀ ਚੰਦ ਜੀ ਕਾਫੀ ਸਮਾਂ ਰਹੇ।ਹੁਣ ਇਸ ਥਾਂ ਤੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ।ਇਸ ਸਥਾਨ ਦੀ ਸਾਂਭ ਸੰਭਾਲ ਅਤੇ ਗੁਰਸਿੱਖੀ ਮਰਯਾਦਾ ਅਨੁਸਾਰ ਬਨਾਉਣ ਲਈ ਸੰਗਤਾਂ ਵੱਲੋਂ ਯਤਨ ਕੀਤੇ ਜਾ ਰਹੇ ਹਨ।

ਪੁਰੀ ਦੇ ਬਲੀਆ ਪਾਂਡਾ ਸਥਾਨ ਤੇ ਗੁਰੂ ਨਾਨਕ ਸਾਹਿਬ ਦੀ ਯਾਤਰਾ ਨੂੰ ਹਮੇਸ਼ਾਂ ਲਈ ਤਾਜ਼ਾ ਰੱਖਣ ਲਈ ਬਾਬਾ ਸ਼ਮਸ਼ੇਰ ਸਿੰਘ ਦਿੱਲੀ ਵਾਲਿਆਂ ਨੇ ਤਿੰਨ ਮੰਜ਼ਿਲੀ ਇਮਾਰਤ ਦਾ ਗੁਰਦੁਆਰਾ ਬਣਾਇਆ ਹੈ ਜਿਥੇ ਕੀਰਤਨ ਪਰਵਾਹ ਚੱਲਦਾ ਹੈ ਅਤੇ ਸੰਗਤਾਂ ਦੂਰ-ਦੂਰ ਤੋਂ ਆ ਕੇ ਗੁਰੂ ਨਾਨਕ ਸਾਹਿਬ ਦੀਆਂ ਖੁਸ਼ੀਆਂ ਪ੍ਰਾਪਤ ਕਰਦੀਆਂ ਹਨ।ਇਸ ਗੁਰਦੁਆਰਾ ਸਾਹਿਬ ਦਾ ਨਾਂ ਵੀ 'ਗੁਰਦੁਆਰਾ ਆਰਤੀ ਸਾਹਿਬ' ਰੱਖਿਆ ਹੈ ਗੁਰਦੁਆਰਾ ਸਾਹਿਬ ਦੇ ਬਿਲਕੁਲ ਸਾਹਮਣੇ ਭਾਈ ਹਿੰਮਤ ਸਿੰਘ ਨਾਲ ਸੰਬੰਧਿਤ 'ਭਾਈ ਹਿੰਮਤ ਸਿੰਘ ਯਾਦਗਾਰੀ ਪਾਰਕ' ਹੈ।ਭਾਈ ਹਿੰਮਤ ਸਿੰਘ ਉਨ੍ਹਾਂ ਪੰਜ ਪਿਆਰਿਆਂ ਵਿਚੋਂ ਸੀ ਜਿਸ ਨੇ ਆਨੰਦਪੁਰ ਸਾਹਿਬ (ਪੰਜਾਬ) ਪੁੱਜ ਕੇ ਗੁਰੂ ਗੋਬਿੰਦ ਸਿੰਘ ਜੀ ਪਾਸੋਂ 1699 ਈ: ਦੀ ਵਿਸਾਖੀ ਵਾਲੇ ਦਿਨ 'ਖੰਡੇ ਦਾ ਪਾਹੁਲ' ਛਕਿਆ ਅਤੇ ਗੁਰੂ ਵਾਲਾ ਬਣ ਕੇ ਆਨੰਦਪੁਰ ਸਾਹਿਬ ਰਹਿ ਕੇ ਹੀ ਸੇਵਾ ਕੀਤੀ।

ਗੁਰਦੁਆਰਾ ਆਰਤੀ ਸਾਹਿਬ ਦੇ ਬਿਲਕੁਲ ਸਾਹਮਣੇ ਅਤੇ ਭਾਈ ਹਿੰਮਤ ਸਿੰਘ ਯਾਦਗਾਰੀ ਪਾਰਕ ਦੇ ਪਿਛਵਾੜੇ ਸਮੁੰਦਰ ਠਾਠਾਂ ਮਾਰਦਾ ਹੋਇਆ ਮਨਮੋਹਕ ਨਜ਼ਾਰਾ ਦਿੰਦਾ ਹੈ।ਇਸ ਦੇ ਨਾਲ ਹੀ 'ਲਾਈਟ ਹਾਊਸ' ਹੈ ਜੋ ਸਮੁੰਦਰੀ ਜਹਾਜ਼ਾਂ ਨੂੰ ਰਸਤੇ ਦੀ ਸੇਧ ਦਿੰਦਾ ਹੈ।ਭਾਵੇਂ ਇੱਥੇ ਸਿੱਖਾਂ ਦੀ ਆਬਾਦੀ ਨਾਂ ਮਾਤਰ ਹੀ ਹੈ ਪਰੰਤੂ ਯਾਤਰੂਆਂ ਦੇ ਠਹਿਰਨ ਲਈ ਬਹੁਤ ਸਾਰੇ ਹੋਟਲ ਅਤੇ ਗੈਸਟ ਹਾਊਸ ਬਣੇ ਹੋਏ ਹਨ।ਉਹ ਸਮਾਂ ਦੂਰ ਨਹੀਂ ਜਦੋਂ ਨੇੜੇ ਭਵਿੱਖ ਵਿਚ ਗੁਰੂ ਨਾਨਕ ਨਾਮ ਲੇਵਾ ਇਥੇ ਆਪਣਾ ਠਿਕਾਣਾ ਬਣਾ ਕੇ ਗੁਰੂ ਸਾਹਿਬ ਦੀਆਂ ਖੁਸ਼ੀਆਂ ਪ੍ਰਾਪਤ ਕਰਨਗੇ।

**ਮੋ: 094633-27557**

---

ਜਸਪਾਲ ਸਿੰਘ ਕੰਵਲ

### *ਕਦਰਾਂ-ਕੀਮਤਾਂ*

ਕਦੀ ਖ਼ਾਰ ਵੀ ਫੁੱਲਾਂ ਜਿਹੀ ਕਰਦੇ?<br>
ਚੋਭਾਂ ਮਾਰਦੇ ਦਿੱਲ ਤੜਫਾਉਣ ਦੇ ਲਈ।<br>
ਲਾਉਣਾ ਪ੍ਰੇਮ ਦਾ ਜਾਗ ਏ ਬੜਾ ਔਖਾ,<br>
ਜਿਉਂਦੇ ਜੀਅ ਹੀ ਆਪਾ ਰੁਲਾਉਣ ਦੇ ਲਈ।<br>
ਬੰਦਿਆਂ ਛੱਡ ਬਦੀਆਂ ਬਦਨਾਮ ਹੋਸੀਂ,<br>
ਪੱਲਾ ਫੜ ਲੈ ਤੂੰ ਕਦਰਾਂ ਕੀਮਤਾਂ ਦਾ।<br>
ਕੰਵਲ ਰਹੇਂਗਾ ਨਹੀਂ ਕਿਸੇ ਘਰ-ਘਾਟ ਜੋਗਾ,<br>
ਢਾਰਾ ਮਿਲੂ ਨਾ ਮੂੰਹ ਛੁਪਾਉਣ ਦੇ ਲਈ।

89689-68397

# ਬਲਿਹਾਰੀ ਕੁਦਰਤ ਵਸਿਆ

**ਪ੍ਰੋ. ਹਰਮਦਰਦਵੀਰ ਨੌ ਹਿਰਵੀ**

ਹੇ ਮਨ ਮੇਰੇ ਵੇਖ ਮਾਸੂਮ ਬੱਚਾ ਹੱਸ ਰਿਹਾ। ਕੀ ਤੂੰ ਬੱਚੇ ਦੇ ਹਾਸੇ ਦਾ ਜਵਾਬ ਨਹੀਂ ਦੇਵੇਂਗਾ? ਕਦੇ ਹੱਸ ਵੇ ਮਨਾ, ਕਦੇ ਖੇਡ ਵੇ ਮਨਾ। ਇਸ ਜੱਗ ਤੇ ਨਹੀਂ ਆਉਣਾ ਫੇਰ ਵੇ ਮਨਾ।"

ਜੇ ਤੂੰ ਬੇਚੈਨ ਰਹੇਂਗਾ। ਉਦਾਸ ਰਹੇਂਗਾ। ਤੇਰੀਆਂ ਸੋਚਾਂ ਦਾ ਕਿਨਾਰਾ ਨਹੀਂ ਹੋਵੇਗਾ-ਮਨ ਮੰਝਾਰ ਵਿੱਚ ਰਹੇਗਾ। ਤਨਾਓ ਵਿੱਚ ਰਹੇਗਾ, ਮਨ ਖਿੜੇਗਾ ਨਹੀਂ। ਸਿਹਤ ਨਰੋਈ ਨਹੀਂ ਰਹੇਗੀ। ਰੋਗੀ ਦੇਹੀ ਦਾ ਕੀ ਕਰੇਂਗਾ।

ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ,
ਜਾ ਤੂੰ ਜਹਿ ਮਹਿ ਆਇਆ
ਹਰਿ ਜੋਤਿ ਰਖੀ ਤੁਧ ਵਿੱਚ ਜਾ ਤੂ ਜਗਿ ਮਹਿ ਆਇਆ। **(ਸ੍ਰੀ ਗੁਰੂ ਅਮਰਦਾਸ ਜੀ)**

ਹੇ ਮੇਰੇ ਮਨਾ ਸਰੀਰ ਨਾਲ ਤਾਲਮੇਲ ਬਣਾ ਕੇ ਰੱਖ। ਸਰੀਰ ਦੇ ਅਨੇਕਾਂ ਅੰਗ ਹਨ। ਹਰ ਅੰਗ ਦੀ ਆਪਣੀ ਸੀਮਾ ਹੈ-ਆਪਣੇ ਨਿਸਚਿਤ ਕਾਰਜ ਹਨ। ਮਨੁੱਖੀ ਚਮੜੀ ਅੰਦਰ ਇੱਕ ਅਦਭੁੱਤ ਸੰਸਾਰ ਹੈ। ਕੁਦਰਤ ਦੀ ਕਾਰਗੁਾਰੀ ਦਾ ਕਮਾਲ। ਸਾਇੰਸ ਲਈ ਵੀ ਰਹੱਸ ਹੀ ਹੈ ਮਨੁੱਖੀ ਸਰੀਰ-ਵਚਿੱਤਰ ਲੀਲਾ ਇਸ ਦੇਹੀ ਦਾ ਕੋਈ ਮੰਤਵ ਹੈ।

ਰੈਣਿ ਗਵਾਈ ਸੋਇ ਕੇ ਦਿਵਸ ਗਵਾਇਆ ਖਾਇ,
ਹੀਰੇ ਜੈਸਾ ਜਨਮ ਹੈ ਕਉਡੀ ਬਦਲੇ ਜਾਇ।
**(ਸ੍ਰੀ ਗੁਰੂ ਨਾਨਕ ਦੇਵ ਜੀ)**

ਹੇ ਮੇਰੇ ਮਨ ਕੁਦਰਤ ਦੀ ਇਸ ਅਮੁੱਲ ਦੇਣ ਵਿੱਚ ਵਿਘਨ ਨਾ ਬਣ। ਕਰੋੜਾਂ ਅਰਬਾਂ ਸਾਲਾਂ ਪਿੱਛੋਂ ਕਿਤੇ ਮਨੁੱਖੀ ਜਨਮ ਮਿਲਦਾ ਹੈ-ਦੁਰਲਭ ਦੇਹੁ ਪਾਈ ਵਡਭਾਗੀ ........." ਵੱਡੇ ਭਾਗਾਂ ਨਾਲ ਮਨੁੱਖੀ ਦੇਹੀ ਮਿਲਦੀ ਹੈ। ਇਸ ਪਾਸੋਂ ਸਾਰਥਕ ਕੰਮ ਲੈ। ਮਾਨਸ ਜਨਮ ਦੁਰਲਭ ਹੈ ਗੁਰਮੁਖਿ ਪਾਇਆ .........." ਪੰਜ ਤੱਤ ਤੇਰੀ ਸੇਵਾ ਵਿੱਚ ਹਨ- ਧਰਤੀ, ਪਵਣ, ਪਾਣੀ, ਹਵਾ, ਅੱਗ। ਇਹਨਾਂ ਜੀਵਦਾਨੀ ਤੱਤਾਂ ਤੂੰ ਆਪਣੇ ਗੁਲਾਮ ਨਾ ਬਣਾ। ਿੰਦਗੀ ਸਿਰਫ ਖਾਣ ਲਈ ਨਹੀਂ-ਜਿਊਣ ਲਈ ਖਾਣਾ ਰੂਰੀ ਹੈ। ਪਰ ਐਸਾ ਖਾਣਾ ਨਹੀਂ ਜਿਤ ਖਾਧੇ ਤਨ ਪੀੜੀਐ ਮਨਿ ਮਹਿ ਚਲਹਿ ਵਿਕਾਰ .........।

ਖਾਂਦਿਆਂ ਖਾਂਦਿਆਂ ਮੁਹੁ ਘਠਾ, ਪੈਨੰਦਿਆਂ ਸਭੁ ਅੰਗ,
ਨਾਨਕੁ ਧ੍ਰਿਗ ਤਿਨਾ ਦਾ ਜੀਵਿਆਜਿਨ੍ਹਾ ਸਚ ਨਾ ਲਗੋ ਰੰਗੁ।

ਹੇ ਮਨ ਮੇਰੇ ਵਿਰਸੇ ਸੰਭਾਲ। ਵਿਰਸੇ ਪਾਸੋਂ ਟੋਹ ਲੈ। ਉਡਾਨ ਭਰ। ਤੇਰਾ ਪਿੰਡਾ ਅਕਾ ਹੋਵੇ। ਗੁਰੂ ਸਾਹਿਬ ਕਹਿੰਦੇ ਹਨ-ਮਨ ਹਾਲੀ ਕਿਰਸਾਨੀ ਕਰਨੀ ਸਰਮੁ ਪਾਣੀ ਤਨ ਖੇਤ ......... ਤੂੰ ਆਪਣੇ ਤਨ ਦੇ ਖੇਤ ਵਿੱਚ ਸੱਚੇ ਅੱਖਰਾਂ ਦੇ ਬੀਜ ਬੀਜ।

ਹੇ ਮਨ ਮੇਰੇ, ਲੇਖਕ ਏਂ ਤੂੰ। ਲਿਖ ਲੋਕਾਂ ਦੇ ਗੀਤ। ਇਮਾਨਦਾਰੀ ਨਾਲ ਲਿਖ, ਸਚਾਈ ਲਿਖ। ਦੁਖਦੀ ਰਗ ਬਾਰੇ ਲਿਖ। ਬਨਾਵਟ ਨਾ ਬੁਣ, ਹਕੀਕਤ ਬਿਆਨ ਕਰ। ਤੇਰੀ ਲਿਖਤ ਵਿੱਚ ਸਤਿਅਮ ਹੋਵੇ। ਨਿਰੇ ਸੱਚ ਨਾਲ ਵੀ ਗੱਲ ਪੂਰੀ ਨਹੀਂ ਹੁੰਦੀ। ਸੁੰਦਰਮ ਹੋਵੇ-ਸੋਹਜ ਹੋਵੇ-ਕਲਾ ਹੋਵੇ।

ਮਰਨ ਉਪਰੰਤ ਤੂੰ ਆਪਣਾ ਸਾਰਾ ਸਰੀਰ ਦਾਨ ਕਰ ਦਿੱਤਾ ਹੈ, ਸਾਰੀ ਉਮਰ ਤੂੰ ਕਿਸਾਨਾਂ, ਮਦੂਰਾਂ, ਦੱਬੇ ਕੁਚਲੇ ਲੋਕਾਂ ਲਈ ਲਿਖਦਾ ਰਿਹਾ। ਮਰਨ ਉਪਰੰਤ ਵੀ ਤੇਰੇ ਸਾਰੇ ਰੂਰੀ ਅੰਗ ਲੋੜਵੰਦ ਕਿਰਤੀ ਕਾਮਾ ਮਰੀਿਨੀ ਦੇ ਕੰਮ ਆ ਸਕਣ। ਏਹੋ ਤੇਰਾ ਫੈਸਲਾ ਸੀ। ਤੇਰੇ ਗੁਰਦੇ, ਦਿਲ, ਜਿਗਰ, ਦਿਲ ਦੇ ਵਾਲਵ, ਫੇਫੜੇ, ਪਾਚਨ ਗ੍ਰੰਥੀ, ਹੱਡੀਆਂ, ਹੱਡੀਆਂ ਦੀ ਮਿੱਝ, ਵਿਚਕਾਰਲਾ ਕੰਨ, ਖੂਨ ਦੀਆਂ ਨਾੜੀਆਂ- ਜਹਾਨ ਦੇਖਣ ਲਈ ਅੱਖ ਪੁਤਲੀਆਂ ਲੋੜਵੰਦ ਸਧਾਰਨ ਮਰੀਾਂ ਦੇ ਕੰਮ ਆ ਸਕਣ। ਸੰਸਾਰ ਵਿੱਚ ਵੱਡੀ ਗਿਣਤੀ ਵਿੱਚ ਲੋਕ ਨੇਤਰਹੀਣ ਹਨ। ਬਹੁਤੇ ਨੇਤਰਹੀਣ ਇਕੱਲੇ ਭਾਰਤ ਵਿੱਚ ਹੀ ਹਨ। ਭਾਰਤ ਵਿੱਚ ਹਰ ਸਾਲ ਦੋ ਲੱਖ ਨੇਤਰਹੀਣਾਂ ਅੱਖ-ਪੁਤਲੀਆਂ ਕੋਰਨੀਆ ਦੀ ਲੋੜ ਹੁੰਦੀ ਹੈ। ਇਸ ਸੰਸਾਰ ਤੋਂ ਸਦਾ ਲਈ ਤੁਰ ਜਾਣ ਤੋਂ ਬਾਅਦ ਤੂੰ ਕਿਸੇ ਹੋਰ ਸੱਜਣ ਸੱਜਣੀ ਰਾਹੀਂ

ਇਹ ਸੰਸਾਰ ਵੇਖਦਾ ਰਹੇਂ।- ਅਖੀਂ ਵੇਖਿ ਨਾ ਰਜੀਆਂ ਬਹੁ ਰੰਗ ਤਮਾਸੇ ......... ਭਾਈ ਗੁਰਦਾਸ ਜੀ

ਹੇ ਮਨ ਮੇਰੇ ਤਣਾਓ ਤੇ ਕਾਬੂ ਪਾ। ਤੂੰ ਇੱਕਲਾ ਰਹਿ ਗਿਆ ਏਂ-ਝੋਰਾ ਕਾਹਦਾ। ਉਦਾਸੀ ਕਿਉਂ। ਗਰ ਤੇਰੀ ਪਹਿਲਾਂ ਬਹੁਤ ਵੱਧ ਹੈ। ਅੱਖਾਂ ਦੀ ਲੋਅ ਘਟਦੀ ਜਾ ਰਹੀ ਹੈ। ਗੁਰਦਿਆਂ ਉੱਤੇ ਅਸਰ ਪੈ ਸਕਦਾ ਹੈ। ਤੂੰ ਸਰੀਰਦਾਨ ਕੀਤਾ ਹੋਇਆ ਤਾਂ ਕੀ ਤੂੰ ਰੋਗੀ ਸਰੀਰ ਦਾਨ ਵਿੱਚ ਦੇਵੇਂਗਾ। ਆਪਣੇ ਸਰੀਰ ਨਰੋਗ ਰੱਖ। ਲੰਮੀ ਸੈਰ ਕਰ। ਹਵਾਵਾਂ ਨਾਲ ਗੱਲਾਂ ਕਰ। ਪੰਛੀਆਂ ਦੇ ਗੀਤ ਸੁਣ।

ਉਹਨਾਂ 20,000 ਪੰਜਾਬੀ ਮੁੰਡਿਆਂ ਬਾਰੇ ਸੋਚ ਜਿਹੜੇ ਹਰ ਸਾਲ ਜਾਇ ਨਾਜਾਇ ਢੰਗ ਨਾਲ ਬਾਹਰਲੇ ਦੇਂਾਂ ਵੱਲ ਭਜਦੇ ਨੇ। ਸੈਂਕੜੇ ਪੰਜਾਬੀ ਮੁੰਡੇ ਬਾਹਰਲੇ ਦੇਂਾਂ ਦੀਆਂ ਜੇਲ੍ਹਾਂ ਵਿੱਚ ਤਸੀਹੇ ਜਰ ਰਹੇ ਹਨ। ਪੰਜਾਬ ਦੇ ਸਾਰੇ ਵੱਡੇ ਆਿਸੀ ਧਾਰਮਕ ਆਗੂ ਸਿਰਫ ਆਪਣੇ ਮੁੰਡਿਆਂ ਦੇ ਭਵਿੱਖ ਬਾਰੇ ਸੋਚਦੇ ਨੇ, ਗਰੀਬ ਪਰਿਵਾਰਾਂ ਦੇ ਸਧਾਰਨ ਬੇਰੋਗਾਰ ਮੁੰਡਿਆਂ ਦਾ ਕਿਸੇ ਆਗੂ ਕੋਈ ਦਰਦ ਨਹੀਂ।

ਮਨ ਮੈਲੇ ਸਭ ਕਿਛੁ ਮੈਲਾ, ਤਨਿ ਧੋਤੇ ਮਨ ਹਛਾ ਨਾ ਹੋਇ ਮਨ ਸਾਧਣਾ ਹੈ- ਮਾਂਜਣਾ ਹੈ। ਨਿਖਾਰਨਾ ਹੈ। ਮਨ ਅੰਦਰ ਵਾਧੂ ਦੀ ਭਰਤੀ ਨਾ ਹੋਵੇ। ਹੋਰਨਾਂ ਦੀਆ ਨਿਰਮੂਲ ਚਿੰਤਾਵਾਂ ਦਾ ਭਾਰ ਆਪਣੇ ਮਨ ਉੱਤੇ ਨਾ ਪਾ। ਖਿਆਲੀ ਫਿਕਰਾਂ, ਕਾਲਪਨਿਕ ਡਰਾਂ ਵਿੱਚੋਂ ਬਾਹਰ ਆ-

.....ਮਨ ਤੂੰ ਜੋਤਿ ਸਰੂਪ ਹੈ, ਆਪਣਾ ਮੂਲ ਪਛਾਣ- ਗੁਰੂ ਅਮਰਦਾਸ ਜੀ। ਤੂੰ ਪਿਤਾ ਏਂ, ਦਾਦਾ ਏਂ, ਨਾਨਾ ਏਂ- ਆਪਣੀਆਂ ਬਾਹਾਂ ਫੈਲਾ ਕੇ ਰੱਖ। ਆਜੜੀ ਮੁੰਡੇ ਦਾ ਗੀਤ ਸੁਣ- ਲੰਮੀ ਹੇਕ ਅੰਬਰ ਛੂਹੇ। ਕੁਦਰਤ ਕਲਾਵੇ ਵਿੱਚ ਰੱਖ। ਆਪਣੇ ਸੁੰਗੜੇ ਉਦਰੇਵੇਂ ਵਿੱਚ ਕੁਦਰਤ ਦੀ ਵਿਵਾ ਦੀ ਤੌਹੀਨ ਨਾ ਕਰ। ਪਹਾੜਾਂ ਵਿੱਚ ਝਰਨੇ, ਆਬਾਰਾਂ ਨਾਪ। ਦਿਉਦਾਰਾਂ ਦੀ ਉਚਾਈ ਨਾਲ ਆਪਣਾ ਕਦ ਨਾਪ, ਚਿਨਾਰਾਂ ਦੀ ਹਰਿਆਵਲ ਮਨ ਅੰਦਰ ਵਸਾ। ਜੈਸਾ ਮਨ ਤੈਸਾ ਤਨ- ਹੇ ਮਨ ਮੇਰੇ ਆਪਣੇ ਆਪ ਖੇੜੇ ਵਿੱਚ ਰੱਖ। ਅੰਬਾਂ ਦੇ ਬੂਰ ਉੱਤੇ ਬੈਠੀਆਂ ਮਧੂਮੱਖੀਆਂ, ਹਿਰਨੀਆਂ ਦੀਆਂ ਚੁੰਗੀਆਂ, ਵਰ੍ਹਦੇ ਮੀਂਹ ਦੀ ਧੁੰਨ- ਆਪਣੇ ਅੰਦਰ ਵਸਾ। ਪਹਾੜਾਂ ਦੀ ਵਿਾਲਤਾ, ਵਾਦੀਆਂ ਦਾ ਵਿਸਮਾਦ, ਜੰਗਲਾਂ ਦੀ ਹਰਿਆਵਲ ਵੱਲ ਵੇਖ। ਮਨ ਹਰੀ ਦੇ ਪਿਆਰ ਨਾਲ ਜੋੜ।

ਮਨ ਪਰਬੋਧਹੁ ਹਰਿ ਕੇ ਨਾਇ, ਦਹ ਦਿਸਿ ਧਾਵਤ ਆਵੈ ਠਾਇ। **ਗੁਰੂ ਅਰਜਨ ਦੇਵ ਜੀ**

ਮਨ ਅੰਦਰ ਖੰਡਰ ਵੀ ਹਨ- ਨਵ ਉਸਾਰੀਆਂ ਵੀ ਹਨ। ਅੰਦਰ ਛੁਪਿਆ ਮਨਮੁੱਖ ਵੀ ਹੈ ਤੇ ਗੁਰਮੁੱਖ ਵੀ। ੈਤਾਨ ਵੀ ਤੇ ਰੀਫ ਵੀ। ਮਨ ਵਿੱਚ ਲੁਕੀਆਂ ਖੂਬਸੂਰਤੀਆਂ ਬਾਹਰ ਲਿਆ। ਬਾਹਰ ਪਸਰੀ ਕਾਇਨਾਤ ਦੀ ਅਨੰਤਤਾ ਨਿਹਾਰ .............ਬਲਿਹਾਰੀ ਕੁਦਰਤ ਵਸਿਆ ਤੇਰਾ ਅੰਤ ਨਾ ਜਾਈ ਲਖਿਆ। **ਗੁਰੂ ਨਾਨਕ ਦੇਵ ਜੀ**

ਹੇ ਮਨ ਮੇਰੇ ਆਪਣੀ ਹੋਂਦ ਸੰਗਠਤ ਰੱਖ। ਆਪਣੇ ਪੈਰਾਂ ਹੇਠਲੀ ਧਰਤੀ ਸਾਂਭ ਕੇ ਰੱਖ। ਉੱਚੀਆਂ-ਉੱਚੀਆਂ ਇਮਾਰਤਾਂ। ਕਈ ਕਈ ਮੰਲੇ ਮਾਲਾਂ ਵਿੱਚ ਜਾਏਂਗਾ, ਭੁਲ ਨਾ ਜਾਵੀਂ, ਇਹਨਾਂ ਦੀਆਂ ਨੀਹਾਂ ਧਰਤੀ ਵਿੱਚ ਹੀ ਹਨ।

ਸਮੁੰਦਰੋਂ ਪਾਰ ਜਾਵੇਂਗਾ। ਬਰਫ ਦੇ ਘਰਾਂ ਵਿੱਚ ਬੰਦ ਰਹੇਂਗਾ। ਅੰਦਰ ਦੇ ਨਿੱਘ ਠੰਢਾ ਨਾ ਹੋਣ ਦੇਵੀਂ। ਨੀਲਾ ਗਗਨ ਨਹੀਂ ਦਿਸੇਗਾ ਪਰ ਆਪਣੇ ਦਿਲ ਦੇ ਅੰਦਰ ਧੁੱਪ ਦੀ ਕਾਤਰ ਕਾਇਮ ਰੱਖੀਂ। ਨਾ ਆਪਣੀ ਭਾ ਗਵਾਈਂ ਤੇ ਨਾ ਆਪਣੀ ਪਛਾਣ ਵਿੱਚ ਮਿਲਾਵਟ ਭਰੀਂ। ਰੰਗ ਬਰੰਗੇ ਫੁੱਲ ਚੁੱਗ ਕੇ ਲੈ ਆਵੀਂ।

ਰੁੱਖਾਂ ਹੇਠਾਂ ਕਿਰੇ ਪੱਤਿਆਂ ਦਾ ਹੇਰਵਾ ਨਾ ਸੁਣ। ਪੱਤਿਆਂ ਉੱਤੋਂ ਦੀ ਹੌਲੀ-ਹੌਲੀ ਲੰਘ। ਪੱਤੇ ਸੰਗੀਤ ਪੈਦਾ ਕਰਦੇ ਹਨ-ਤਾਲ ਦਿੰਦੇ ਹਨ। ਹੁਣ ਪੱਤਝੜ ਹੈ, ਬਹਾਰ ਕੋਈ ਦੂਰ ਨਹੀਂ। ਗੁਲਾਬ ਦਾ ਫੁੱਲ ਕੰਡਿਆਂ ਵਿੱਚੋਂ ਆਪਣਾ ਰਾਹ ਕੱਢ ਲੈਂਦਾ ਹੈ।

ਕੋਈ ਸੜਕ ਵੀ ਸਿੱਧੀ ਨਹੀਂ-ਵਿੰਗ ਹਨ। ਕੋਈ ਬੰਦਾ ਵੀ ਪੱਧਰਾ ਨਹੀਂ-ਹਰ ਬੰਦੇ ਵਿੱਚ ਟੋਏ ਟਿੱਬੇ ਹੁੰਦੇ ਹਨ। ਮਾਨਘਾਟ ਜਾਂਦੀ ਸੜਕ ਸਭ ਤੋਂ ਵੀਰਾਨ ਹੁੰਦੀ ਹੈ। ਤੂੰ ਬਾਗਾਂ, ਵਾਦੀਆਂ ਵੱਲ੍ਹ ਜਾਂਦੀ ਸੜਕ ਚੁਣ।

ਤੇਰੇ ਵਿਹੜੇ ਵਿੱਚ ਖਿੜੇ ਫੁੱਲ ਤੇਰੇ ਵੱਲ ਵੇਖ ਰਹੇ ਨੇ।

*ਬਾਕੀ ਪੰਨਾ 35 ਤੇ*

# ਪਖੰਡੀ ਬਾਬਿਆਂ ਵਿਰੁਧ ਸਰਕਾਰਾਂ ਦੀ ਸਾਜ਼ਸ਼ੀ ਚੁੱਪ ਕਿਉਂ?

**ਸੁਮੀਤ ਸਿੰਘ**

ਅਨਪੜ੍ਹਤਾ ਤੇ ਅਗਿਆਨਤਾ ਦਾ, ਅੰਧ-ਵਿਸ਼ਵਾਸਾਂ ਅਤੇ ਵਹਿਮਾਂ-ਭਰਮਾਂ ਨਾਲ ਬਹਤ ਸਿੱਧਾ ਤੇ ਗੂੜਾ ਸਬੰਧ ਹੈ ਪਰ ਸਿਰਫ਼ ਗਿਆਨ-ਵਿਹੂਣੇ ਲੋਕ ਹੀ ਨਹੀਂ, ਪੜ੍ਹੇ-ਲਿਖੇ ਲੋਕ ਵੀ, ਅਗਿਆਨਤਾ-ਵਸ, ਅੰਧ-ਵਿਸ਼ਵਾਸਾਂ ਵਿਚ ਫਸ ਜਾਂਦੇ ਹਨ। ਕੋਈ ਵਿਅਕਤੀ ਪੜ੍ਹਿਆ-ਲਿਖਿਆ ਹੋਵੇ ਜਾਂ ਗਿਆਨ-ਹੀਣ, ਅਮੀਰ ਹੋਵੇ ਜਾਂ ਗ਼ਰੀਬ, ਜੇ ਉਹ ਅਪਣੇ ਜੀਵਨ ਵਿਚ ਵਿਗਿਆਨਕ ਨਜ਼ਰੀਆ ਨਹੀਂ ਰੱਖਦਾ ਤਾਂ ਉਹ ਕਿਸੇ ਵੀ ਤਰ੍ਹਾਂ ਦੀ ਸਮੱਸਿਆ ਦੇ ਕਾਰਨਾਂ ਨੂੰ ਸਮਝਣ ਦੀ ਬਜਾਏ, ਸਵੈ-ਵਿਸ਼ਵਾਸ ਦੀ ਘਾਟ ਕਾਰਨ ਪਖੰਡੀ ਬਾਬਿਆਂ, ਤਾਂਤਰਿਕਾਂ, ਸਿਆਣਿਆਂ, ਜੋਤਸ਼ੀਆਂ ਅਤੇ ਡੇਰਿਆਂ ਦੇ ਝਾਂਸੇ ਵਿੱਚ ਬੜੀ ਅਸਾਨੀ ਨਾਲ ਫਸ ਜਾਂਦਾ ਹੈ।

ਬੜਾ ਅਫ਼ਸੋਸਨਾਕ ਪਹਿਲੂ ਹੈ ਜਿਉਂ-ਜਿਉਂ ਅਸੀਂ ਵਿਕਾਸ ਕਰੀ ਜਾ ਰਹੇ ਹਾਂ, ਤਿਵੇਂ-ਤਿਵੇਂ ਅਸੀਂ ਹੋਰ ਵੀ ਜ਼ਿਆਦਾ ਅੰਧ-ਵਿਸ਼ਵਾਸੀ ਤੇ ਕਿਸਮਤਵਾਦੀ ਬਣਦੇ ਜਾ ਰਹੇ ਹਾਂ। ਅਸੀਂ ਵਿਗਿਆਨ ਦੀਆਂ ਖੋਜੀਆਂ ਸੁੱਖ-ਸਹੂਲਤਾਂ ਨੂੰ ਤਾਂ ਦਿਨ-ਰਾਤ ਮਾਣਦੇ ਹਾਂ ਪਰ ਵਿਗਿਆਨਕ ਚੇਤਨਾ ਅਜੇ ਵੀ ਸਾਡੀ ਮਾਨਸਿਕਤਾ ਦਾ ਹਿੱਸਾ ਨਹੀਂ ਬਣ ਸਕੀ। ਪੰਜਾਬ ਦੇ ਕਿਸੇ ਸਹਿਰ, ਕਸਬੇ ਜਾਂ ਪਿੰਡ ਵਿੱਚ ਕੋਈ ਸਕੂਲ, ਕਾਲਜ਼, ਲਾਇਬ੍ਰੇਰੀ, ਹਸਪਤਾਲ, ਸਿਹਤ ਕੇਂਦਰ ਅਤੇ ਵੱਡਾ ਕਾਰਖ਼ਾਨਾ ਭਾਵੇਂ ਹੋਵੇ ਨਾ ਹੋਵੇ ਪਰ ਉਥੇ ਕਿਸੇ ਢੋਂਗੀ, ਸਾਧ, ਸਿਆਣੇ, ਤਾਂਤਰਿਕ, ਜੋਤਸ਼ੀ ਤੇ ਬਾਬੇ ਦਾ ਡੇਰਾ ਜਾਂ ਦੁਕਾਨ ਜ਼ਰੂਰ ਮਿਲ ਜਾਵੇਗੀ ਜਿਥੇ ਹਫ਼ਤੇ ਦੇ ਕਿਸੇ ਵਿਸ਼ੇਸ਼ ਦਿਨ ਚੌਂਕੀ ਲਗਾ ਕੇ, ਭੋਲੇ-ਭਾਲੇ ਲੋਕਾਂ ਨੂੰ ਲੁੱਟਿਆ ਜਾਂਦਾ ਹੈ। ਅਜਿਹੇ ਪਖੰਡੀ ਬਾਬੇ, ਅਖੌਤੀ ਭੂਤ-ਪ੍ਰੇਤ ਕੱਢਣ, ਕਿਸੇ ਸਮਸਿਆ ਦਾ ਉਪਾਅ ਕਰਨ ਜਾਂ ਕੋਈ ਖ਼ਾਹਿਸ਼ ਤੇ ਮੰਨਤ ਪੂਰੀ ਕਰਨ ਦੇ ਬਹਾਨੇ, ਬਲਾਤਕਾਰ ਤੇ ਕਤਲ ਵਰਗੇ ਘਿਨਾਉਣੇ ਜ਼ੁਰਮ ਵੀ ਕਰ ਲੈਣ, ਇਨ੍ਹਾਂ ਨੂੰ ਰੋਕਣ ਤੇ ਸਜ਼ਾ ਦਿਵਾਉਣ ਲਈ ਸਰਕਾਰੀ ਏਜੰਸੀਆਂ ਨੇ ਕਦੇ ਕੋਈ ਠੋਸ ਕਾਰਵਾਈ ਨਹੀਂ ਕੀਤੀ। ਇਨ੍ਹਾਂ ਪਖੰਡੀਆਂ ਦੇ ਅਜਿਹੇ ਕਾਲੇ ਕਾਰਨਾਮੇ ਕੁੱਝ ਦਿਨ ਅਖ਼ਬਾਰਾਂ ਦੀਆਂ ਸੁਰਖ਼ੀਆਂ ਬਣਦੇ ਹਨ ਪਰ ਫਿਰ ਕੁੱਝ ਦਿਨਾਂ ਬਾਅਦ ਮੀਡੀਆ ਵੀ ਕਿਸੇ ਦਬਾਅ ਹੇਠ ਆ ਕੇ ਚੁੱਪ ਕਰ ਜਾਂਦਾ ਹੈ।

ਪਿਛਲੇ ਦਿਨੀ ਜ਼ਿਲ੍ਹਾ ਮੋਗਾ ਦੇ ਪਿੰਡ ਭਿੰਡਰ ਕਲਾਂ ਦੀ ਤਾਂਤਰਿਕ ਬਣੀ ਸਰਪੰਚ ਵਲੋਂ, ਪਿੰਡ ਮਨਾਵਾਂ ਦੀ ਇਕ 10 ਸਾਲਾ ਲੜਕੀ ਜੋ ਉਸ ਸਰਪੰਚ ਦੀ ਭਤੀਜੀ ਵੀ ਸੀ, 'ਵਿਚੋਂ' ਅਖੌਤੀ ਭੂਤ-ਪ੍ਰੇਤ ਕੱਢਣ ਦੇ ਬਹਾਨੇ, ਲੋਕਾਂ ਸਾਹਮਣੇ ਗਰਮ ਚਿਮਟੇ ਮਾਰ-ਮਾਰ ਕੇ ਉਸ ਨੂੰ ਜਾਨੋਂ ਮਾਰ ਦਿੱਤਾ। ਉਹ ਲੜਕੀ ਵਾਰ-ਵਾਰ ਪਾਣੀ ਮੰਗਣ ਦੇ ਨਾਲ-ਨਾਲ 'ਮੈਨੂੰ ਛੱਡ ਦਿਉ'ਦੇ ਤਰਲੇ ਪਾਉਂਦੀ ਰਹੀ ਪਰ, ਨਾ ਤਾਂ ਕੋਲ ਖੜੇ ਲੋਕਾਂ ਨੇ ਉਸ ਨੂੰ ਪਾਣੀ ਹੀ ਪਿਆਇਆ ਅਤੇ ਨਾ ਹੀ ਉਸ ਨੂੰ ਛੁਡਾਉਣ ਦੀ ਕੋਸ਼ਿਸ਼ ਕੀਤੀ। ਲੋਕਾਂ ਵਲੋਂ ਚੁਣੀ ਹੋਈ ਉਹ 'ਤਾਂਤਰਿਕ ਸਰਪੰਚ', ਆਪਣੇ ਚੇਲਿਆਂ ਦੀ ਮਦਦ ਨਾਲ, ਉਸ ਮਾਸੂਮ ਨੂੰ ਉਦੋਂ ਤੱਕ ਗਰਮ ਚਿਮਟਿਆਂ ਨਾਲ ਕੁਟਦੀ ਰਹੀ ਜਦ ਤਕ ਉਹ ਬੇਹੋਸ਼ ਹੋ ਕੇ ਮਰ ਨਹੀਂ ਗਈ। ਜੇ ਉਥੇ ਤਮਾਸ਼ਬੀਨ ਬਣੇ ਲੋਕਾਂ ਵਲੋਂ ਸਿਆਣਪ, ਮਨੁੱਖਤਾ ਤੇ ਦਲੇਰੀ ਵਿਖਾਈ ਹੁੰਦੀ ਤਾਂ ਉਸ ਮਾਸੂਮ ਨੂੰ ਬਚਾਇਆ ਜਾ ਸਕਦਾ ਸੀ ਪਰ ਗ਼ਰੀਬ ਪਰਿਵਾਰ ਦੀ ਮਜਬੂਰ ਲੜਕੀ, ਮੌਜੂਦਾ ਭ੍ਰਿਸ਼ਟ ਢਾਂਚੇ ਅਤੇ ਗ਼ੈਰ-ਮਨੁੱਖੀ ਸਮਾਜ ਦੀ ਘੋਰ ਅਣਗਹਿਲੀ ਦੀ ਭੇਂਟ ਚੜ੍ਹ ਗਈ। ਪਖੰਡੀ ਤਾਂਤਰਿਕ ਸਰਪੰਚ ਵਲੋਂ ਹਰ ਤਰ੍ਹਾਂ ਦਾ ਤਸ਼ੱਦਦ ਕਰਨ ਦੇ ਬਾਵਜੂਦ ਉਸ ਲੜਕੀ 'ਵਿਚੋਂ' ਭੂਤ-ਪ੍ਰੇਤ ਤਾਂ ਕੋਈ ਨਾ ਨਿਕਲਿਆ ਪਰ ਉਸ ਮਾਸੂਮ ਤੇ ਨਿਰਦੋਸ਼ ਲੜਕੀ ਦੀ ਜਾਨ ਜ਼ਰੂਰ ਨਿਕਲ ਗਈ ਅਤੇ ਇਸ ਦਿਲ-ਕੰਬਾਊ ਘਟਨਾ ਨੇ ਹਰ ਚੇਤਨ ਅਤੇ ਸੰਵੇਦਨਸ਼ੀਲ ਵਿਅਕਤੀ ਦੇ ਜ਼ਮੀਰ ਨੂੰ ਝੰਜੋੜ ਕੇ ਰੱਖ ਦਿਤਾ ਹੈ।

ਹੋਰ ਵੀ ਸ਼ਰਮ ਦੀ ਗੱਲ ਇਹ ਹੈ ਕਿ ਅਜਿਹਾ ਗ਼ੈਰ-ਮਨੁੱਖੀ ਅਪਰਾਧ ਉਸ ਔਰਤ ਵਲੋਂ ਕੀਤਾ ਗਿਆ ਹੈ ਜਿਸ ਨੂੰ ਪਿੰਡ ਦੇ ਲੋਕਾਂ ਨੇ ਇਸ ਲਈ ਚੁਣਿਆ ਸੀ ਕਿ ਉਹ ਇਲਾਕੇ

ਦਾ ਵਿਕਾਸ ਕਰਵਾਉਣ ਦੇ ਨਾਲ-ਨਾਲ, ਲੋਕਾਂ ਦੀ ਜਾਨ ਤੇ ਮਾਲ ਦੀ ਰਾਖੀ ਵੀ ਯਕੀਨੀ ਬਣਾਏਗੀ ਪਰ ਉਹ ਤਾਂ ਖ਼ੁਦ ਪਿਛਲੇ ਕਈ ਸਾਲਾਂ ਤੋਂ ਗੁੱਗੇ ਪੀਰ ਦੀ ਚੌਂਕੀ ਲਾ ਕੇ, ਪੁੱਛਾਂ ਦੇਣ ਤੇ ਮੰਨਤਾ ਪੂਰੀਆਂ ਕਰਨ ਦੀ ਆੜ ਹੇਠ ਝੂਠ ਤੇ ਪਖੰਡ ਨਾਲ, ਭੋਲੇ-ਭਾਲੇ ਲੋਕਾਂ ਦੀ ਲੁੱਟ-ਖਸੁਟ ਕਰ ਰਹੀ ਸੀ। ਅਜਿਹੇ ਘਿਨਾਉਣੇ ਕਾਰੇ ਲਈ ਜ਼ਿਲ੍ਹਾ ਪੁਲਿਸ ਤੇ ਸਿਵਲ ਪ੍ਰਸ਼ਾਸਨ ਵੀ ਪੂਰੀ ਤਰ੍ਹਾਂ ਜ਼ਿੰਮੇਵਾਰ ਹੈ ਕਿਉਂਕਿ ਉਸ ਨੇ ਚੌਂਕੀ ਲਾ ਕੇ, ਪੁੱਛਾਂ ਦੇਣ ਦੇ ਇਸ ਗੈਰ-ਕਾਨੂੰਨੀ ਧੰਦੇ ਨੂੰ ਬੰਦ ਕਰਵਾਉਣ ਲਈ, ਤਾਂਤਰਿਕ ਸਰਪੰਚ ਵਿਰੁੱਧ ਕਦੇ ਕੋਈ ਕਾਨੂੰਨੀ ਕਾਰਵਾਈ ਨਹੀਂ ਕੀਤੀ ਅਤੇ ਉਹ ਲੋਕ ਵੀ ਕਾਫੀ ਹੱਦ ਤਕ ਕਸੂਰਵਾਰ ਹਨ ਜਿਹੜੇ ਲੜਕੀ ਨੂੰ ਗਰਮ ਚਿਮਟੇ ਵਜਦੇ ਵੇਖ ਕੇ ਤਮਾਸ਼ਬੀਨ ਬਣੇ ਖੜੇ ਰਹੇ। ਸਵਾਲ ਇਹ ਹੈ ਕਿ ਜੇ ਸਰਪੰਚ ਹੀ ਲੋਕਾਂ ਨੂੰ ਲੁੱਟਣ-ਕੁੱਟਣ ਅਤੇ ਜਾਨੋਂ ਮਾਰਨ ਵਰਗੇ ਗੰਭੀਰ ਅਪਰਾਧ ਕਰਨ ਲੱਗ ਪੈਣਗੇ ਤਾਂ ਫਿਰ ਪੰਜਾਬ ਸਰਕਾਰ ਤੋਂ ਇਕ ਸਭਿਅਕ ਅਤੇ ਵਿਕਸਿਤ ਸਮਾਜਿਕ ਢਾਂਚੇ ਦੀ ਕਿੰਨੀ ਕੁ ਆਸ ਰੱਖੀ ਜਾ ਸਕਦੀ ਹੈ?

ਬੜੀ ਹੈਰਾਨੀ ਹੁੰਦੀ ਹੈ ਕਿ ਵਿਗਿਆਨ ਤੇ ਤਕਨਾਲੋਜੀ ਦੇ ਇਸ ਯੁਗ ਵਿੱਚ ਵੀ ਅਜਿਹੇ ਗ਼ੈਰ-ਮਨੁੱਖੀ ਵਰਤਾਰੇ, ਦੇਸ਼ ਦੇ ਕੁੱਝ ਸੂਬਿਆਂ ਦੇ ਪਿਛੜੇ ਇਲਾਕਿਆਂ ਵਿੱਚ ਅਕਸਰ ਵਾਪਰਦੇ ਰਹਿੰਦੇ ਹਨ ਜਿਥੇ ਘੱਟ ਸਮਝ ਜਾਂ ਅਰਧ ਚੇਤਨ ਦਿਮਾਗ਼ ਵਾਲੀਆਂ ਔਰਤਾਂ ਨੂੰ 'ਡੈਣ' ਸਮਝ ਕੇ ਜਾਂ ਉਨ੍ਹਾਂ ਵਿਚੋਂ ਕਥਿਤ ਭੂਤ-ਪ੍ਰੇਤ ਤੇ ਬੁਰੀਆਂ ਆਤਮਾਵਾਂ ਕੱਢਣ ਦੇ ਬਹਾਨੇ, ਉਨ੍ਹਾਂ ਨੂੰ ਕਈ ਤਰ੍ਹਾਂ ਦੇ ਤਸੀਹੇ ਦੇ ਕੇ ਜਾਨੋਂ ਮਾਰ ਦਿਤਾ ਜਾਂਦਾ ਹੈ। ਪਰ ਪੰਜਾਬ ਵਰਗੇ ਪੜ੍ਹੇ-ਲਿਖੇ ਤੇ ਜਾਗਰੂਕ ਸੂਬੇ ਵਿਚ ਅਜਿਹੀ ਵਹਿਸ਼ੀ ਘਟਨਾ ਵਾਪਰ ਜਾਵੇ ਤਾਂ ਇਹ ਪੰਜਾਬ ਸਰਕਾਰ ਅਤੇ ਸਮਾਜ ਦੇ ਮੱਥੇ 'ਤੇ ਵੱਡਾ ਕਲੰਕ ਹੈ। ਇਸ ਤੋਂ ਪਹਿਲਾਂ ਵੀ, ਪੰਜਾਬ ਵਿੱਚ, ਅਜਿਹੀਆਂ ਕਈ ਘਟਨਾਵਾਂ ਵਾਪਰ ਚੁਕੀਆਂ ਹਨ ਪਰ ਸਰਕਾਰ ਨੇ ਇਨ੍ਹਾਂ ਨੂੰ ਗੰਭੀਰਤਾ ਨਾਲ ਨਾ ਲੈ ਕੇ ਘੋਰ ਗ਼ੈਰ-ਜ਼ਿੰਮੇਵਾਰੀ ਦਾ ਸਬੂਤ ਦਿੱਤਾ ਹੈ। ਅਜਿਹੀਆਂ ਘਟਨਾਵਾਂ ਨੂੰ ਰੋਕਣ ਲਈ, ਪੰਜਾਬ ਸਰਕਾਰ ਨੇ ਅਜੇ ਤਕ ਅੰਧ-ਵਿਸ਼ਵਾਸ ਵਿਰੋਧੀ ਕਾਨੂੰਨ ਬਣਾਉਣ ਦੀ ਪੈਰਵਾਈ ਹੀ ਨਹੀਂ ਕੀਤੀ। ਇਸੇ ਤਰ੍ਹਾਂ ਆਪਣੀ ਜਨਤਾ ਨੂੰ ਵਿਗਿਆਨਕ ਸੋਚ ਦੇ ਧਾਰਨੀ ਬਣਾਉਣ ਵਲ ਵੀ ਸਰਕਾਰ ਨੂੰ ਕਦੇ ਕੋਈ ਪਹਿਲ ਕਦਮੀ ਨਹੀਂ ਕੀਤੀ ਜਿਸ ਨਾਲ ਲੋਕਾਂ ਨੂੰ ਅੰਧ ਵਿਸ਼ਵਾਸਾਂ ਅਤੇ ਪਖੰਡੀ ਬਾਬਿਆਂ ਵਿਰੁਧ ਜਾਗਰੂਕ ਕੀਤਾ ਜਾ ਸਕੇ।

ਬੇਸ਼ਕ ਪੁਲਿਸ ਵਲੋਂ ਕਾਤਲ, ਤਾਂਤਰਿਕ ਸਰਪੰਚ ਅਤੇ ਉਸ ਦੇ ਹਮਾਇਤੀਆਂ ਨੂੰ ਗ੍ਰਿਫਤਾਰ ਕਰ ਕੇ, ਉਨ੍ਹਾਂ ਵਿਰੁਧ ਕਤਲ ਦਾ ਕੇਸ ਦਰਜ ਕੀਤਾ ਗਿਆ ਹੈ ਪਰ ਅਜਿਹੀਆਂ ਵਹਿਸ਼ੀ ਘਟਨਾਵਾਂ ਵਾਪਰਨ ਦੇ ਬਾਵਜੂਦ, 'ਰਾਜ ਨਹੀਂ ਸੇਵਾ' ਦਾ ਰਾਗ ਅਲਾਪਣ ਵਾਲੀ ਪੰਜਾਬ ਸਰਕਾਰ ਨੇ ਪਖੰਡੀ ਬਾਬਿਆਂ, ਤਾਂਤਰਿਕਾਂ, ਜੋਤਸ਼ੀਆਂ ਅਤੇ ਚੌਂਕੀ ਲਾ ਕੇ ਪੁੱਛਾਂ ਦੇਣ ਵਾਲੇ ਕਥਿਤ ਸਿਆਣਿਆਂ ਦੀਆਂ ਗ਼ੈਰ-ਕਾਨੂੰਨੀ ਦੁਕਾਨਾਂ ਬੰਦ ਕਰਵਾਉਣ ਅਤੇ ਅਜਿਹੀ ਗ਼ੈਰ-ਮਨੁੱਖੀ ਘਟਨਾ ਮੁੜ ਨਾ ਵਾਪਰਨ ਦੇਣ ਸੰਬੰਧੀ ਕੋਈ ਨੀਤੀਗਤ ਬਿਆਨ ਦੇਣ ਦੀ ਵੀ ਲੋੜ ਨਾ ਸਮਝੀ। ਇਸ ਦਾ ਸਪਸ਼ਟ ਮਤਲਬ ਇਹ ਹੈ ਕਿ ਪੰਜਾਬ ਸਰਕਾਰ, ਲੋਕਾਂ ਦੀਆਂ ਬੁਨਿਆਦੀ ਸਮੱਸਿਆਵਾਂ ਦਾ ਹੱਲ ਕਰਨ ਦੀ ਅਪਣੀ ਨੈਤਿਕ ਤੇ ਸੰਵਿਧਾਨਕ ਜ਼ਿੰਮੇਵਾਰੀ ਤੋਂ ਭੱਜ ਰਹੀ ਹੈ ਅਤੇ ਲੋਕਾਂ ਨੂੰ ਇਕ ਸਾਜ਼ਿਸ਼ ਤਹਿਤ ਪਖੰਡੀ ਬਾਬਿਆਂ, ਲੋਟੂ ਤੇ ਕਾਤਲ ਤਾਂਤਰਿਕਾਂ ਅਤੇ ਸਾਧਾਂ, ਜੋਤਸ਼ੀਆਂ ਦੇ ਰਹਿਮੋ-ਕਰਮ ਉਤੇ ਛੱਡਿਆ ਜਾ ਰਿਹਾ ਹੈ। ਵੈਸੇ ਵੀ ਅਜਿਹੇ ਪਖੰਡੀ ਤੇ ਫ਼ਰੇਬੀ ਬਾਬਿਆਂ ਅਤੇ ਡੇਰਿਆਂ ਨੂੰ ਹਾਕਮ ਜਮਾਤਾਂ ਅਤੇ ਸਿਆਸਤਦਾਨਾ ਦੀ ਸਿਆਸੀ ਸਰਪ੍ਰਸਤੀ ਹਾਸਲ ਹੁੰਦੀ ਹੈ ਤਾਂ ਹੀ ਇਨ੍ਹਾਂ ਪਖੰਡੀਆਂ ਵਿਰੁਧ ਸਰਕਾਰ ਵਲੋਂ ਕੋਈ ਕਾਰਵਾਈ ਨਹੀਂ ਕੀਤੀ ਜਾ ਰਹੀ।

ਸਾਨੂੰ ਇਹ ਸਮਝਣ ਦੀ ਲੋੜ ਹੈ ਕਿ ਲੋਕਾਂ ਵਿੱਚ ਅੰਧ-ਵਿਸ਼ਵਾਸ, ਵਹਿਮ-ਭਰਮ, ਸਮਾਜਕ ਬੁਰਾਈਆਂ ਫੈਲਣ, ਫੈਲਾਉਣ ਅਤੇ ਪਖੰਡੀ ਬਾਬਿਆਂ, ਜੋਤਸ਼ੀਆਂ ਅਤੇ ਡੇਰਿਆਂ ਦੇ ਝਾਂਸੇ ਵਿਚ ਫਸਣ ਪਿਛੇ ਕਈ ਤਰ੍ਹਾਂ ਦੇ ਆਰਥਿਕ, ਸਮਾਜਿਕ, ਸਰੀਰਕ, ਮਾਨਸਿਕ ਪਰਵਾਰਿਕ ਅਤੇ ਸਿਆਸੀ ਕਾਰਨ ਜ਼ਿੰਮੇਵਾਰ ਹਨ।

ਦਰਅਸਲ, ਪਿਛਲੇ ਦੋ ਦਹਾਕਿਆਂ ਤੋਂ, ਕੇਂਦਰ ਤੇ ਰਾਜ ਸਰਕਾਰਾਂ ਵਲੋਂ, ਕੌਮਾਂਤਰੀ ਵਿੱਤੀ ਸੰਸਥਾਵਾਂ ਦੇ ਦਬਾਅ ਹੇਠ ਵਿਸ਼ਵੀਕਰਨ, ਉਦਾਰੀਕਰਨ ਅਤੇ ਨਿਜੀਕਰਨ ਦੀਆਂ ਅਜਿਹੀਆਂ ਲੋਕ-ਮਾਰੂ ਆਰਥਿਕ ਨੀਤੀਆਂ ਲਾਗੂ ਕੀਤੀਆਂ ਜਾ ਰਹੀਆਂ ਹਨ ਜਿਸ ਕਾਰਨ ਦੇਸ਼ ਦੀ ਆਬਾਦੀ ਦੇ ਇਕ ਵੱਡੇ ਗ਼ਰੀਬ ਵਰਗ ਨੂੰ ਗ਼ਰੀਬੀ, ਮਹਿੰਗਾਈ, ਬੇਰੁਜ਼ਗਾਰੀ, ਅਨਪੜ੍ਹਤਾ,

ਬਾਲ ਮਜ਼ਦੂਰੀ, ਰਿਸ਼ਵਤਖੋਰੀ ਅਤੇ ਭ੍ਰਿਸ਼ਟਾਚਾਰ ਵਰਗੀਆਂ ਗੰਭੀਰ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਗ਼ਰੀਬ ਪਰਿਵਾਰਾਂ ਕੋਲ ਨਾ ਤਾਂ ਕੋਈ ਰੁਜ਼ਗਾਰ ਦੇ ਸਾਧਨ ਹਨ ਅਤੇ ਨਾ ਹੀ ਉਨ੍ਹਾਂ ਕੋਲ ਕੋਈ ਜੱਦੀ-ਪੁਸ਼ਤੀ ਜਾਇਦਾਦ ਹੈ। ਆਰਥਕ ਤੰਗੀ ਹੋਣ ਕਰਕੇ ਉਹ, ਨਾ ਤਾਂ ਮਿਆਰੀ ਵਿਦਿਅਕ ਅਦਾਰਿਆਂ ਵਿੱਚ ਸਿਖਿਆ ਹਾਸਲ ਕਰ ਸਕਦੇ ਹਨ ਅਤੇ ਨਾ ਹੀ ਬੀਮਾਰੀ ਦੀ ਹਾਲਤ ਵਿੱਚ ਵਧੀਆ ਹਸਪਤਾਲਾਂ ਵਿੱਚ ਇਲਾਜ ਹੀ ਕਰਵਾ ਸਕਦੇ ਹਨ। ਨਤੀਜੇ ਵਜੋਂ ਉਹ, ਲਗਾਤਾਰ ਸਰੀਰਕ ਤੇ ਮਾਨਸਿਕ ਬੀਮਾਰੀਆਂ ਵਿਚੋਂ ਆਪਣੀਆਂ ਸਮੱਸਿਆਵਾਂ ਦੇ ਕਥਿਤ ਹੱਲ ਲਈ, ਪਖੰਡੀ ਤਾਂਤਰਿਕਾਂ, ਬਾਬਿਆਂ ਅਤੇ ਜੋਤਸ਼ੀਆਂ ਦੇ ਚੁੰਗਲ ਵਿਚ ਫਸ ਕੇ ਅਪਣੀ ਆਰਥਿਕ, ਸਰੀਰਕ ਅਤੇ ਮਾਨਸਿਕ ਲੁੱਟ-ਖਸੁੱਟ ਕਰਵਾਉਂਦੇ ਹਨ।

ਵਿਗਿਆਨਕ ਸਚਾਈ ਇਹ ਹੈ ਕਿ ਅਖੌਤੀ ਭੂਤ-ਪ੍ਰੇਤ, ਬੁਰੀਆਂ ਆਤਮਾਵਾਂ, ਸਵਰਗ-ਨਰਕ, ਦੈਵੀ ਸ਼ਕਤੀ ਆਦਿ ਦੀ ਕੋਈ ਹੋਂਦ ਨਹੀਂ ਹੈ ਅਤੇ ਇਹ ਸਿਰਫ਼ ਇਕ ਕੋਰੀ ਕਲਪਨਾ ਹੈ ਪਰ ਸਦੀਆਂ ਪੁਰਾਣੇ ਗ੍ਰੰਥਾਂ ਅਤੇ ਆਲੇ-ਦੁਆਲੇ ਰੋਜ਼ਾਨਾਂ ਹੁੰਦੇ ਗ਼ੈਰ-ਵਿਗਿਆਨਕ ਪ੍ਰਚਾਰ ਕਾਰਨ ਇਹ ਆਮ ਲੋਕਾਂ ਦੇ ਅਰਧ ਚੇਤਨ ਮਨਾਂ ਵਿੱਚ ਘਰ ਕਰ ਗਏ ਹਨ। ਦਰਅਸਲ, ਕਿਸੇ ਵੀ ਅਖੌਤੀ ਕਾਲੇ ਇਲਮ ਤੇ ਜਾਦੂ ਟੂਣੇ ਨਾਲ ਕਿਸੇ ਦਾ ਕੋਈ ਫ਼ਾਇਦਾ ਜਾਂ ਨੁਕਸਾਨ ਨਹੀਂ ਕੀਤਾ ਜਾ ਸਕਦਾ। ਭੂਤਾਂ-ਪ੍ਰੇਤਾਂ ਦੇ ਚਿੰਬੜਨ ਅਤੇ ਮਾਨਸਿਕ ਕਸਰਾਂ ਦੇ ਜ਼ਿਆਦਾਤਰ ਕੇਸ, ਅਕਸਰ ਗ਼ਰੀਬ ਤੇ ਪਛੜੇ ਖੇਤਰਾਂ ਦੇ ਲੋਕਾਂ ਨਾਲ ਹੀ ਸਬੰਧਤ ਹੁੰਦੇ ਹਨ ਕਿਉਂਕਿ ਇਹ ਲੋਕ ਸਾਰੀ ਉਮਰ ਹਰ ਤਰ੍ਹਾਂ ਦੀਆਂ ਸਮੱਸਿਆਵਾਂ ਨਾਲ ਜੂਝਦੇ ਰਹਿੰਦੇ ਹਨ।

ਮੋਬਾਈਲ: 97792-30173

*ਪੰਨਾ 32 ਦਾ ਬਾਕੀ*

ਆਪਣੇ ਮਨ ਅੰਦਰ ਫੁੱਲ ਖਿੜਨ ਦੇ। ਰੁਕੇ ਹੋਏ ਸਾਹ ਬਾਹਰ ਕੱਢ। ਠੰਢੀ ਹਵਾ ਅੰਦਰ ਆਉਣ ਦੇ। ਖੁੱਲ੍ਹੇ ਗਗਨ ਵੱਲ ਵੇਖ। ਮਨ ਅੰਦਰ ਇੱਕ ਅੰਬਰ ਵਸਾ। ਪਹਾੜੀ ਦੀ ਬਰਫੀਲੀ ਚੋਟੀ ਚਿਤਵ। ਆਸਮਾਨ ਵਿੱਚ ਉੱਡਦੇ ਪੰਛੀਆਂ ਦੀ ਡਾਰ ਵੱਲ ਵੇਖ। ਸਿਰਫ ਆਪਣੇ ਬਾਰੇ ਹੀ ਨਾ ਸੋਚ। ਕੀ ਹੋਇਆ ਉਹ ਚਲੇ ਗਏ ਸਮੁੰਦਰੋਂ ਪਾਰ। ਤੇਰੇ ਪਾਸ ਕਰਨੈਲ ਸਿੰਘ ਧਾਲੀਵਾਲ, ਹਰਜਿੰਦਰਪਾਲ ਸਿੰਘ, ਲਖਬੀਰ ਸਿੰਘ ਬਲਾਲਾ ਹੈ।

ਇਹ ਮਨ ਮੇਰਿਆ ਤੂੰ ਸਦਾ ਸਚੁ ਸਮਾਲੇ,
ਏਹੁ ਕੁਟੰਬ ਤੂੰ ਜਿ ਦੇਖਦਾ ਚਲੇ ਨਾਹੀਂ ਤੇਰੇ ਨਾਲੇ-
**(ਸ੍ਰੀ ਗੁਰੂ ਅਮਰਦਾਸ ਜੀ)**

ਦੇਖ ਗਲੀ ਵਿੱਚ ਕਬਾੜੀ ਕਬਾੜ ਖਰੀਦਣ ਲਈ ਹੋਕਾ ਦੇ ਰਿਹਾ। ਵੇਚ ਦੇ ਆਪਣੇ ਮਨ ਅੰਦਰ ਦੇ ਸਾਰੇ ਕਬਾੜ। ਖੋਹਲ ਦਿਲ ਦੇ ਕਿਵਾੜ। ਬਣ ਅਨੰਤੀ ਆਨੰਦੀ।

ਵੇਖ ਅਤਿ ਗਰਮੀ ਵਿੱਚ, ਸੁੱਕੇ ਰੁੱਖ ਦੀ ਛਾਂ ਹੇਠਾਂ ਬੈਠਾ ਉਹ ਪੁਰਾਣੇ ਤਾਲਿਆਂ ਕੁੰਜੀਆਂ ਲਾ ਰਿਹਾ। ਤੂੰ ਹੀ ਖੋਹਲ ਦੇ ਆਪਣੇ ਕੰਗਾਲੇ ਤਾਲੇ। ਭਰ ਅੰਬਰੀਂ ਉਡਾਨ।

ਵੇਖ ਰੇਹੜੀ ਖਿੱਚੀ ਜਾ ਰਿਹਾ ਬੁੱਢਾ ਬਾਬਾ। ਕਿੰਨਾ ਭਾਰ, ਚੋ ਰਿਹਾ ਮੁੜ੍ਹਕਾ। ਉਸਦੀ ਪੀੜ ਮਹਿਸੂਸ ਕਰ। ਤੇਰੀ ਪੀੜ ਹਰਨ ਹੋ ਜਾਵੇਗੀ।

ਪਤੀ ਗਿਆ ਪ੍ਰਦੇਸ, ਰੇਤ ਥਲਾਂ ਵਿੱਚ ਹਰੀਆਂ ਚਰਾਦਾਂ ਪਿੱਛੇ। ਸੱਜ ਵਿਆਹੀ ਦੀ ਲੰਮੀ ਉਡੀਕ ਇੱਕ ਵਾਰ ਮੇਲ ਵੇ ਰੱਬਾ ਕਿਤੇ ਵਿਛੜੇ ਹੀ ਨਾ ਮਰ ਜਾਈਏ।

ਤਪੇ ਫੁੱਟਪਾਥ ਉੱਤੇ ਬੈਠੀ ਪ੍ਰਦੇਸਣ ਰੈਗਜ ਵੇਚ ਰਹੀ। ਉਸਦੇ ਅੱਧ ਨੰਗੇ ਤਨ ਉੱਤੇ ਮਨ ਦੀ ਹਮਦਰਦੀ ਦਾ ਫੈਹਾ ਰੱਖ।

ਵੇਖ, ਦੋਹਾਂ ਹੱਥਾਂ ਤੋਂ ਹੀਣੀ । ਪੈਰਾਂ ਦੀਆਂ ਉਂਗਲਾਂ ਦਾ ਇਮਤਿਹਾਨੀ ਪਰਚਾ ਹੱਲ ਕਰ ਰਹੀ ਇਸ ਕੁੜੀ ਦੀਆਂ ਅੱਖਾਂ ਵਿੱਚ ਰੌਨ ਭਵਿੱਖ ਦੀ ਆਸ ਜਗਾ।

ਪਿੱਠ ਪਿੱਛੇ ਬਸਤਾ ਲਟਕਾਈ ਸਕੂਲ ਜਾ ਰਹੀ ਪਿਆਰੀ ਬੱਚੀ। ਉਸਦੇ ਬਨਾਵਟੀ ਲਾਲ ਰਿਬਨ ਦੇ ਫੁੱਲਾਂ ਵਿੱਚ ਅਸਲੀ ਮਹਿਕ ਭਰ।

ਕਿਸੇ ਹਸਪਤਾਲ ਦੀ ਖੁੱਲ੍ਹੀ ਵਾਰਡ ਵਿੱਚ ਜਾ। ਦੇਖ ਮਰੀਂ ਦਾ ਕਰੁਣ ਦ੍ਰਿ। ਆਪਣੇ ਅੰਦਰ ਦਰਦ ਜਗਾ। ਹੌਸਲਾ ਰੱਖ। ਤੁਰ।

ਅਵਰ ਜੋਤਿ ਤੇਰੀ ਪਨਿਹਾਰੀ। ਇਸ ਧਰਤੀ ਮਹਿ ਤੇਰੀ ਸਰਦਾਰੀ। **(ਸ੍ਰੀ ਗੁਰੂ ਅਰਜਨ ਦੇਵ ਜੀ)**

ਕਵਿਤਾ ਭਵਨ,ਮਾਛੀਵਾੜਾ ਰੋਡ, ਸਮਰਾਲਾ-141114
ਮੋਬਾ: 94638-08697

# ਬਹੁ ਰੰਗ ਦੇਖਿ ਭੁਲਾਇਆ

**ਰਮੇਸ਼ ਸਿੰਘ ਜਮਸ਼ੇਦਪੁਰ**

ਮਾਇਆ ਵੀ ਕਿਆ ਚੀਜ਼ ਬਣਾਈ ਹੈ ਪ੍ਰਭੂ ਨੇ ਇਸਨੂੰ ਪ੍ਰਭੂ ਦੀ ਪਰਛਾਵੀਂ ਵੀ ਕਿਹਾ ਗਿਆ ਹੈ। ਦਰਖ਼ਤ ਦੀ ਪਰਛਾਈਂ ਤੇ ਦਰਖ਼ਤ, ਦੋਵੇਂ ਦਿਸਦੇ ਹਨ ਤੇ ਜੀਵ ਪਰਛਾਈਂ ਨੂੰ ਛੱਡ ਦਰਖ਼ਤ ਨਾਲ ਪਿਆਰ ਪਾਂਦਾ ਹੈ, ਪਰ ਪ੍ਰਭੂ ਦਿਸਦੇ ਨਹੀ਼, ਕੇਵਲ ਪਰਛਾਈ (ਮਾਇਆ-ਦਿਸਣ ਵਾਲੀਆਂ ਚੀਜਾਂ ਦੇ ਰੂਪ ਵਿੱਚ) ਦਿਸਦੀ ਹੈ। ਜੋ ਦਿਸਦਾ ਨਹੀਂ ਉਸਨੂੰ ਮਨ ਮੰਨਣ ਨੂੰ ਤਿਆਰ ਨਹੀਂ ਤੇ ਜੋ ਦਿਸਦਾ ਹੈ ਉਸਨੂੰ ਸੱਚ ਸਮਝਣ ਦੇ ਭੁਲੇਖੇ ਕਰਕੇ, ਜੀਵ ਮਾਇਆ (ਬੰਦਿਆਂ ਨਾਲ, ਚੀਜ਼ਾਂ ਨਾਲ, ਥਾਂ ਨਾਲ) ਜੁੜ ਕੇ ਧੋਖਾ ਖਾ ਜਾਂਦਾ ਹੈ ਕਿਉਂਕਿ ਪ੍ਰਭੂ ਨੂੰ ਛਡ ਸਭ ਕੁਝ ਨਾਸ਼ਵੰਦ ਹੈ (ਦ੍ਰਿਸ਼ਟੀਮਾਨ ਹੈ ਸਰਬ ਨਿਬਾਸੀ...'',1204:'' ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਂਦਰ ਕੀ ਛਾਹੀ'',1231) ਰਹਿਣ ਵਾਲਾ ਨਹੀਂ, ਸਾਥ ਨਹੀਂ ਚਲੇਗਾ, ਭਰੋਸੇਮੰਦ ਨਹੀਂ। ਪ੍ਰਭੂ ਦੀ ਪਰਛਾਈ ਹੋਣ ਕਰਕੇ ਮਾਇਆ ਬੜੀ ਪਾਵਰਫੁਲ ਜਾਪਦੀ ਹੈ, ਚਮਕੀਲੀ ਦਿਸਦੀ ਹੈ, ਇਸਦੇ ਬੜੇ ਰੂਪ-ਰੰਗ ਹਨ, ਸੁ ਨਿੱਕੀ ਜਿਹੀ ਅਸਾਵਧਾਨੀ ਕਾਰਨ, ਜੇ ਇਕ ਵਾਰ ਜੀਵ ਇਸ ਦੇ ਜਾਲ ਵਿਚ ਫਸ ਗਿਆ ਤਾਂ ਨਿਕਲਣਾ ਮੁਸ਼ਕਿਲ ਹੋ ਜਾਂਦਾ ਹੈ, ਕਈ ਜਨਮਾਂ ਦਾ ਗੇੜ ਪੈ ਜਾਂਦਾ ਹੈ। ਦੂਜੀ ਗੱਲ, ਬਗੈਰ ਗੁਰੂ (ਪ੍ਰਭੂ) ਦੀ ਮਦਦ ਦੇ ਕੋਈ ਵੀ ਇਸ ਮਾਇਆ ਜਾਲ 'ਚੋਂ ਨਿਕਲ ਨਹੀਂ ਪਾਂਦਾ, ਜਿਸ ਵਿਚ ਪਾਇਆ ਵੀ ਪ੍ਰਭੂ ਨੇ ਹੀ ਹੈ।

ਸੁ ਮਾਇਆ ਦੀ ਖੇਡ ਨੂੰ ਸਮਝਣਾ ਅਤਿ ਲੋੜੀਦਾ ਹੈ, ਗੁਰਬਾਣੀ ਅੰਦਰ ਕਈ ਸ਼ਬਦਾਂ ਰਾਹੀਂ ਇਸ ਖੇਡ ਨੂੰ ਸਮਝਾਇਆ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਅਪਣੇ ਸ਼ਬਦ (ਸੂਹੀ ਮਹਲਾ 1,751) ''ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰ ਜੀਉ'' ਵਿਚ ਵੀ ਇਸ ਖੇਡ ਨੂੰ ਵਿਸਤਾਰ ਨਾਲ ਦਸਿਆ ਹੈ ਤੇ ਇਸ ਤੋਂ ਬਚਣ ਦਾ ਉਪਾਅ ਵੀਂ ਆਉ ਸਤਿਗੁਰਾਂ ਦੀ ਕਿਰਪਾ ਸਕਦਾ ਸ਼ਬਦ ਅੰਦਰਲੇ ਨੁਕਤਿਆਂ ਨੂੰ ਸਮਝਣ ਦੀ ਕੋਸ਼ਿਸ਼ ਕਰਦੇ ਹਾਂ।

(1) ***''ਕਚਾ ਰੰਗ ਕਸੁੰਭ ਕਾ'':-*** ਗੁਰੂ ਸਾਹਿਬ ਆਖਦੇ ਹਨ, ਮਾਇਆ ਦੀ ਫਿਤਰਤ ਕਸੁੰਭੇ ਫੁਲ ਵਰਗੀ ਹੈ-ਦੇਖਣ ਵਿਚ ਚਮਕ ਬੜੀ ਹੈ, ਨਾਸਮਝੀ ਕਰਕੇ ਇਸ ਚਮਕ ਨੂੰ ਵੇਖ ਮਨ ਖਿਚਿਆ ਜਾਂਦਾ ਹੈ (ਜੀਵ ਸਮਝਦਾ ਹੈ ਚੀਜ਼ਾਂ 'ਚੋਂ, ਲੋਕਾਂ ਕੋਲੋਂ ਸੁਖ ਮਿਲੇਗਾ, ਪਰ ਇਹ ਚਮਕ (ਇਹ ਸੁਖ) ਥੋੜ੍ਹੀ ਦੇਰ ਦੀ ਹੁੰਦੀ ਹੈ ਤੇ ਇਸ 'ਚੋਂ ਵੱਡੇ-ਵੱਡੇ ਦੁਖ ਨਿਕਲਦੇ ਹਨ। ਬਾਂਦਰ ਛੋਲਿਆਂ ਦੀ ਲਾਲਚ (ਮਾਇਆ ਸੁਖ) ਵਿਚ ਐਸਾ ਫਸਿਆ ਕਿ ਸਾਰੀ ਜ਼ਿੰਦਗੀ ਘਰ-ਘਰ ਨਚਣਾ ਪਿਆ: ਹਾਥੀ ਕਾਮ ਵਾਸਨਾ ਦੇ ਅਲਪ (ਮਾਇਆ) ਸੁਖ ਦੇ ਭੁਲੇਖੇ ਐਸਾ ਫਸਿਆ ਕਿ ਮਹਾਵਤ ਦੀ ਗੁਲਾਮੀ ਕਰਨੀ ਪਈ ਸਾਰੀ ਉਮਰ, ਇਸੇ ਤਰ੍ਹਾਂ ਇਨਸਾਨ ਵੀ ਫਸ ਜਾਂਦਾ ਹੈ ਪਰਿਵਾਰ ਦੇ ਮੋਹ ਜਾਲ ਵਿਚ-''ਦੇਖਿ ਕੁਟੰਬੁ ਲੋਭਿ ਮੋਹਿਓ ਪ੍ਰਾਣੀ ਮਾਇਆ ਕਉ ਲਪਟਾਨਾ॥ ਅਤਿ ਰਚਿਓ ਕਰਿ ਲੀਨੋ ਅਪੁਨਾ ਓਨਿ ਛੋਡਿ ਸਰਾਪਰ ਜਾਨਾ।।'' (671) ਭੁੱਲ ਜਾਣਾ ਹੈ ਕਿ ਸਾਰਿਆਂ ਨੇ ਚਲੇ ਜਾਣਾ ਹੈ, ਇਨ੍ਹਾਂ 'ਚੋਂ ਕੋਈ ਮੇਰਾ ਸਾਥ ਨਹੀਂ ਦੇ ਸਕਦਾ। ਨਾਮ ਦੀ ਅਣਹੋਂਦ ਕਾਰਨ ਜੀਵ ਭੁਲੇਖਿਆਂ ਦੇ ਜਾਲ ਵਿਚ ਫਸ ਕੇ ਠੱਗਿਆ ਜਾਂਦਾ ਹੈ ਤੇ ਹੀਰੇ ਜੈਸਾ ਜਨਮ ਕਉਡੀਆਂ ਲਈ ਰੁਲ ਜਾਂਦਾ ਹੈ। ਮਾਇਆ ਜਾਲ ਵਿਚ ਫਸਣ ਕਾਰਨ ਜਨਮ-ਮਰਣ ਦਾ ਗੇੜ ਵੀ ਚਲਦਾ ਰਹਿੰਦਾ ਹੈ। ਨਾਮ ਨੇ ਸੋਝੀ ਬਖਸ਼ਣੀ ਸੀ, ਸਹਾਰਾ ਬਣਨਾ ਸੀ, ਸਾਥੀ ਬਨਣਾ ਸੀ, guide ਕਰਨਾ ਸੀ, ਤਾਕਤ ਦੇਣੀ ਸੀ, ਪਰ ਮਾਇਆ ਦੀ ਚਮਕ ਨੇ ਐਸਾ ਭੁਲੇਖਾ ਪਾਇਆ ਕਿ ਜੀਵ ਨੇ ਨਾਮ ਦੀ ਥਾਂ ਦੁਨੀਆਂ ਦਾ ਲੜ ਫੜ ਲਿਆ ਤੇ ਸਾਰਾ ਜੀਵਨ ਕੂੜ ਨਾਲ ਭਰ ਗਿਆ। ਸਚਿਆਰ ਬਣਨ ਦਾ ਮੌਕਾ ਮਿਲਿਆ ਸੀ, ਪਰ ਮਾਇਆ ਵਿਚ ਫਸ ਕੇ ਹੋਰ-ਹੋਰ ਕੁੜਿਆਰ ਬਣ ਗਿਆ। ਇਸ ਮਾਇਆ ਦੇ ਰੰਗ ਨੂੰ ਬੇਰੰਗ ਕਰਨ ਦਾ ਤਰੀਕਾ? ਗੁਰੂ ਆਖਦੇ ਹਨ, ਜੇ ਜੀਵ ਸੱਚ ਨਾਲ ਰਤਿਆ ਜਾਏ (ਨਾਮ ਦੇ ਰੰਗ ਵਿਚ ਰੰਗਿਆ ਜਾਏ, ਗੁਰੂ ਨੂੰ ਮਨ ਵੇਚ ਕੇ, ਗੁਰੂ ਦੀ ਸੰਗਤ ਕਰ-ਕਰ ਕੇ) ਤਾਂ ਜੀਵਨ ਸਫਲ ਹੋ ਸਕਦਾ ਹੈ ਤੇ ਜਨਮ-ਮਰਣ ਦਾਚੱਕਰ ਮੁਕ ਸਕਦਾ ਹੈ।

(2) ***''ਬਿਨੁ ਭਾਗਾਂ ਧਨੁ ਨਾਹਿ ਜੀਉ'':-*** ਦੂਜੀ ਗਲ,

ਮਾਇਆ ਦੇ ਭੁਲੇਖੇ ਅੰਦਰ ਜੀਵ ਦੁਨਿਆਵੀ ਧਨ 'ਚੋਂ ਸੁਖ ਭਾਲਦਾ ਹੈ, ਧਨ ਮਿਲ ਵੀ ਜਾਏ ਤਾਂ ਵੀ ਸੁਖ ਨਹੀਂ ਮਿਲਦਾ। ਪਰ ਇਸ ਧਨ ਨੂੰ ਜਮ੍ਹਾਂ ਕਰਨ ਦੇ ਚੱਕਰ ਵਿਚ ਬੜੇ ਪਾਪੜ ਬੇਲਣੇ ਪੈਂਦੇ ਹਨ, ਪਾਪ ਕਮਾਂਦਾ ਹੈ, ਅਵਗੁਣਾਂ ਨਾਲ ਭਰ ਜਾਂਦਾ ਹੈ, ਇਹ ਧਨ ਫਿਰ ਵੀ ਚੋਟਾਂ ਮਾਰ ਜਾਂਦਾ ਹੈ, ਇਸ 'ਚੋਂ ਦੁਖ ਉਪਜਦਾ ਹੈ। ਇਸ ਧਨ ਨੂੰ ਗੁਰੂ ਸਾਹਿਬ ਕੱਚਾ ਧਨ ਆਖਦੇ ਹਨ, ਇਸ ਦੇ ਮੁਕਾਬਲੇ, ਨਾਮ ਧਨ (ਗੁਣਾਂ ਦਾ ਧਨ) ਨੂੰ ਸੱਚਾ ਧਨ ਆਖਿਆ ਹੈ ਇਹ ਧਨ ਬਾਹਰੋਂ (ਭਾਵੇਂ ਕੋਈ ਸਾਰੀ ਦੁਨੀਆਂ ਦਾ ਚੱਕਰ ਲਾ ਲਵੇ) ਨਹੀਂ ਮਿਲਦਾ। ਜੀਵ ਦੇ ਭਾਗ ਚੰਗੇ ਹੋਣ, ਗੁਰੂ ਨਾਲ ਮੇਲ ਹੋ ਜਾਏ (ਗੁਰ ਸ਼ਬਦ ਨਾਲ ਸੁਰਤ ਜੁੜ ਜਾਏ), ਮਨ ਗੁਰੂ ਅਗੇ ਮਰ ਜਾਏ(ਅਰਥਾਤ, ਹਰ ਗੱਲ, ਹਰ ਕੰਮ ਗੁਰੂ ਦੇ ਆਖੇ ਲਗ ਕੇ ਹੋਵੇ) ਤਾਂ ਗੁਰੂ ਕ੍ਰਿਪਾ ਸਦਕਾ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ, ਵਰਨਾ ਮਾਇਆ ਅਵਗੁਣਾਂ ਦੇ ਰੂਪ ਵਿਚ ਜੀਵ ਨੂੰ ਬੰਧਨਾ ਵਿਚ ਬੰਨ ਲੈਂਦੀ ਹੈ। ਇਸ ਤਰ੍ਹਾਂ ਜੀਵ ਠਗਿਆ ਜਾਂਦਾ ਹੈ ਉਸਨੂੰ ਕੋਈ ਟਿਕਾਣਾ ਨਹੀਂ ਮਿਲਦਾ, ''ਸਾਕਤ ਮੂੜ ਮਾਇਆ ਕੇ ਬਧਿਕ ਵਿਚ ਮਾਇਆ ਫਿਰਹਿ ਫਿਰੰਦੇ॥'' (800) ਗੁਰੂ ਸ਼ਰਨ ਦੀ ਰਖਵਾਲੀ ਹੀ ਉਸਨੂੰ ਬਚਾ ਸਕਦੀ ਹੈ ਤੇ ਇਹ ਰਖਵਾਲੀ ਲੈਣ (ਸ਼ਰਣਾਗਤ ਹੋਣ) ਦਾ ਤਰੀਕਾ ਹੈ ਮਨ ਨੂੰ ਗੁਰ ਸ਼ਬਦ ਨਾਲ ਜੋੜਨਾ, ਰੰਗਣਾ, ਸ਼ਬਦ ਨਾਲ ਇਕਮਿਕ ਹੋ ਜਾਣਾ।

(3)**''ਦੂਜੈ ਵਿਆਪੈ ਚੋਰ ਜੀਓ'':-** ਮਾਇਆ ਦੇ ਭੁਲੇਖੇ ਵਿਚ ਜੀਵ ਅਪਣੀ ਜਿੰਦਗੀ ਨੂੰ ਚੀਜ਼ਾਂ (ਹੋਰ-ਹੋਰ ਚੀਜਾਂ) ਨਾਲ ਸਵਾਰ ਕੇ ਹੋਰ-ਹਰ ਸੁਖੀ ਹੋਣਾ ਲੋਚਦਾ ਹੈ।ਪਰ ਪ੍ਰਭੂ ਨੂੰ ਭੁਲਾ ਕੇ ਚੀਜ਼ਾਂ ਇਕਤ੍ਰ ਕਰ ਕੇ, ਭਾਵੇਂ ਬਾਹਰੋਂ ਚਿੱਟੇ ਕੱਪੜੇ (ਵਧੀਆ-ਵਧੀਆ ਸੂਟ) ਪਾਂਦਾ ਹੈ, ਵੱਡਾ ਬਣਾ ਜਾਂਦਾ ਹੈ, ਪਰ ਮਨ ਮੈਲ ਨਾਲ ਭਰ ਜਾਂਦਾ ਹੈ। ਮਨ ਅੰਦਰ ਦਇਆ ਦੀ ਥਾਂ ਕਠੋਰਤਾ ਭਰ ਜਾਂਦੀ ਹੈ, ਮਨ 'ਚੋਂ ਨਾਮ ਨਹੀ਼ ਉਪਜਦਾ। ਪ੍ਰਭੂ ਨੂੰ ਭੁਲਾ ਕੇ (ਦੂਜੇ ਭਾਉ ਵਿਚ) ਕੀਤੇ ਕਰਮਾਂ ਨੂੰ ਪ੍ਰਭੂ ਦੀ ਕਚਿਹਰੀ ਵਿਚ ਚੋਰਾਂ ਦੇ ਕੰਮਾਂ ਵਾਂਗ ਦੇਖਿਆ ਜਾਂਦਾ ਹੈ। ''ਹਰੇਕ ਨਾਮੁ ਜਿਨਿ ਮਨਿ ਨ ਆਰਾਧਾ॥ ਚੋਰ ਕੀ ਨਿਆਈ ਜਮਪੁਰਿ ਬਾਧਾ॥''(240)। ''ਗੋਬਿੰਦ ਹਮ ਐਸੇ ਅਪਰਾਧੀ॥ ਜਿਨਿ ਪ੍ਰਭਿ ਜੀਉ ਪਿੰਡੁ ਥਾ ਦੀਆਂ ਤਿਸ ਕੀ ਭਾਉ ਭਗਤਿ ਨਹੀਂ ਸਾਧੀ॥'' (970) ਐਸੇ ਜੀਵ ਦੀ ਉਪਮਾ, ਗੁਰੂ ਸਾਹਿਬ ਨੇ ਪਸ਼ੂ ਨਾਲ, ਢੋਰ-ਗੰਵਾਰ ਨਾਲ ਕੀਤੀ ਹੈ ਕਿਉਂਕਿ ਉਸਨੂੰ ਅਪਣਾ ਮੂਲ (ਕਿ ਮੈਂ ਤਾਂ ਪ੍ਰਭੂ ਦੀ ਅੰਸ਼ ਹਾਂ ਤੇ ਪ੍ਰਭੂ ਨੂੰ ਮਿਲਨਾ ਹੀ ਮੇਰੀ ਜਿਦੰਗੀ ਦਾ ਮਕਸਦ ਹੈ) ਨਹੀਂ ਪਛਾਣਿਆ, ਸੋ ਜੀਵਨ ਵਿਅਰਥ ਚਲਾ ਗਿਆ।

(4)***''ਨਿਤ ਨਿਤ ਮੰਗੇ ਸੁਖ ਜੀਓ'':-*** ਮਾਇਆ ਦੇ ਭੁਲੇਖੇ ਵਿਚ ਜੀਵ ਨੂੰ ਪ੍ਰਭੂ ਦਾ ਸਿਸਟਮ ਨਹੀਂ ਸਮਝ ਆਉਂਦਾ ਤੇ ਉਹ ਹਰ ਵੇਲੇ ਖੁਸ਼ੀਆਂ ਤੇ ਸੁਖ (ਪਦਾਰਥਕ) ਹੀ ਲੋੜਦਾ ਹੈ। ਸਿਸਟਮ ਦੀ ਸਮਝ ਆਏ ਤਾਂ ਪਤਾ ਲਗੇ ਕਿ ਅਪਣੇ ਕੀਤੇ ਕਰਮਾਂ ਅਨੁਸਾਰ ਜੀਵਨ ਅੰਦਰ ਸੁਖ-ਦੁਖ ਦੋਨੋਂ ਆਉਂਦੇ ਹਨ ਤੇ ਦੁਹਾਂ ਵੇਲੇ ਮਨ ਨੂੰ ਪ੍ਰਭੂ ਨਾਲ ਜੋੜ ਕੇ ਰਖਣਾ ਹੈ। ਦੁਖ ਵੇਲੇ ਸ਼ੁਕਰਾਨਾ ਤੇ ਸੁਖ ਵੇਲੇ ਸਬਰ ਕਰਨਾ ਹੈ। ਗੁਰੂ ਸਾਹਿਬਆਖਦੇ ਹਨ, ਜੀਵ ਦਾ ਕੰਮ ਹੈ, **''ਨਿਤ ਉਠਿ ਗਾਵਹੁ ਪ੍ਰਭ ਕੀ ਬਾਣੀ''**(1340): ''ਨਿਤ ਨਿਤ ਦਯੁ ਸਮਾਲੀਐ॥ ਮੂਲ ਨ ਮਨਹੁ ਵਿਸਾਰੀਐ॥'' (132): ''ਨਿਤ ਨਿਤ ਜਾਗਰਣੁ ਕਰਹੁ ਸਦਾ ਸਦਾ ਆਨੰਦ ਜਪਿ ਜਗਦੀ ਮੋਰਾ॥'' (1201) ਪਰ ਮਾਇਆ ਦੇ ਭੁਲੇਖੇ ਵਿਚ ਨਿਤ-ਨਿਤ ਸੁਖਸਾਗਰ ਨੂੰ ਚੇਤੇ ਕਰਨ ਦੀ ਥਾਂ ਧਿਆਨ ਨਿਤ-ਨਿਤ ਦੁਨਿਆਵੀ ਸੁੱਖਾਂ ਵਲ ਚਲਾ ਗਿਆ। ਸੋ ਪ੍ਰਭੂ ਨੂੰ ਭੁਲਾਣ ਕਰਕੇ (ਸਿਸਟਮ ਅਨੁਸਾਰੀ ਨਾ ਹੋਣ ਕਰਕੇ) ਸੁੱਖ ਲਈ ਕੀਤੇ ਉਦਮ ਵਿਚੋਂ ਹੀ ਨਿਤ-ਨਿਤ ਦੁਖ ਉਪਜ਼ ਗਿਆ। ਮੁੰਡਾ ਮੰਗਿਆ, ਕਪੂਤ ਨਿਕਲ ਗਿਆ, ਧਨ ਮੰਗਿਆ, ਚੋਟਾਂ ਪੈ ਗਈਆਂ, ਰਿਸ਼ਤੇਦਾਰੀਆਂ ਨਿਭਾਈਆਂ, ਧੋਖਾ ਹੋ ਗਿਆ, ਲੋਕਲਾਜ ਵਿਚ ਲੋਕਪਚਾਰਾ ਕੀਤਾ। ਕੁਛ ਵੀ ਹਥ ਪੱਲੇ ਨਾ ਪਇਆ, ਇਜ਼ਤ ਨਾ ਬਚੀ ਲੋਕਾਂ ਨੂੰ ਖੁਸ਼ ਕਰਕੇ । ਗੁਰੂ ਸਾਹਿਬ ਆਖਦੇ ਹਨ, ਸੁਖ-ਦੁਖ ਜਿਸ ਪ੍ਰਭੂ ਦੇ ਸਿਸਟਮ 'ਚੋਂ ਆਉਂਦੇ ਹੈ ਉਸਨੂੰ ਹਿਰਦੇ ਵਿਚ ਵਸਾਉਣ ਨਾਲ ਕੋਈ ਭੁਖ ਨਹੀਂ ਬਚਦੀ (ਸੁ ਕੋਈ ਦੁਖ ਨਹੀਂ ਲਗਦਾ)।

5 **''ਬਾਕੀ ਵਾਲਾ ਤਲਬੀਐ'':**

ਮਾਇਆਧਾਰੀ ਅੰਨੇ-ਬੋਲੇ ਜੀਵ ਨੂੰ ਸਮਝਾਂਦਿਆ ਗੁਰੂ ਸਾਹਿਬ ਆਖਦੇ ਹਨ, ਹਰ ਜੀਵ ਨੂੰ ਅਪਣੇ ਕੀਤੇ ਕਰਮਾਂ ਦਾ ਹਿਸਾਬ ਦੇਣਾ ਪੈਂਦਾ ਹੈ ਤੇ ਪ੍ਰਭੂ ਨੂੰ ਭੁਲਾ ਕੇ ਕੀਤੇ ਭੈੜੇ ਕਰਮਾਂ ਦਾ ਫਲ (ਦੁੱਖਾਂ ਦਾ ਜੀਵਨ) ਭੋਗਣਾ ਪੈਂਦਾ ਹੈ, ''ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥ ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥ ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥ ਅਜਗਲੀਲੁ

ਫਰੇਸਤਾ ਹੋਸੀ ਆਇ ਤਈ॥ ਆਵਣੁ ਜਾਣੁ ਨਾ ਸੁਝਈ ਭੀੜੀ ਗਲੀ ਫਹੀ॥'' (953) ਬਚਣ ਦਾ ਇੱਕ ਤਰੀਕਾ ਹੈ, ਪ੍ਰਭੂ ਨਾਲ ਲਿਵ ਜੋੜਣੀ (ਗੁਰਮਤਿ ਅਨੁਸਾਰੀ ਹੋਣਾ) ਅਪਣੇ ਗੁਨਾਹਾਂ ਦਾ ਪਸ਼ਚਾਤਾਪ ਹੋਵੇ ਤੇ ਅਗੇ ਤੋਂ ਮਾਇਆ ਦਾ ਰਾਹ ਛੱਡ ਗੁਰਮਤਿ ਮਾਰਗ ਤੇ ਚਲਣ ਦਾ ਉਦਮ ਤੇ ਅਰਦਾਸ,''ਰਾਖਿ ਲੇਹੁ ਹਮ ਤੇ ਬਿਗਰੀ॥ ਸੀਲੁ ਧਰਮੁ ਜਪੁ ਭਗਤਿ ਨ ਕੀਤਨੀ ਹਉ ਅਭਿਮਾਨ ਟੇਢ ਪਗਰੀ॥'' (856)

6 ***''ਅਨ ਕੋ ਕੀਜੈ ਮਿਤੜਾ'':-*** ਮਾਇਆ ਦੇ ਭੁਲੇਖੇ ਵਿਚ ਜੀਵ ਪ੍ਰਭੂ ਨੂੰ ਛਡ ਦੁਨੀਆਂ ਵਿਚ ਮਿਤ੍ਰ ਬਣਾਂਦਾ ਹੈ, ਪਰ ਇਹ ਕੰਮ ਨਹੀਂ ਆਉਂਦੇ (ਧੋਖਾ ਹੋ ਜਾਂਦਾ ਹੈ) ਕਿਉਂਕਿ ਕਿਸੇ ਨੇ ਇਥੇ ਰਹਿਣਾ ਨਹੀਂ, ਨਾ ਕਿਸੇ ਨੇ ਸਾਥ ਦੇਣਾ ਹੈ। ਦੁਨੀਆਂ ਦੀ ਦੋਸਤੀ ਸੁਆਰਥ ਤੇ ਅਧਾਰਿਤ ਹੁੰਦੀ ਹੈ ਤੇ,''ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥'' (860) ਪਰ ਬਹੁਰੰਗੀ ਮਾਇਆ ਦੇ ਭੁਲੇਖੇ ਵਿਚ ਜੀਵ ਗੁਰੂ ਦੀ ਸਿਖਿਆ ਨੂੰ ਭੁਲ ਜਾਂਦਾ ਹੈ ਤੇ ਆਪਣੀ ਅਕਲ ਤੇ ਜਿਆਦਾ ਭਰੋਸਾ ਕਰ ਕੇ ਜਾਲ ਵਿਚ ਫਸ ਜਾਂਦਾ ਹੈ। ਗੁਰੂ ਨੇ ਕਿਹਾ ਸੀ,''ਨਾਨਕ ਕਚੜਿਆਂ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥ ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥'' (1102) ਵੈਸੇ ਵੀ, ਜੀਵ ਦਾ ਨਿਜੀ ਅਨੁਭਵ ਵੀ ਇਹੋ ਹੁੰਦਾ ਹੈ,''ਮਿਤ੍ਰ ਘਨੇਰੇ ਕਰਿ ਥਕੀ ਮੇਰਾ ਦੁਖੁ ਕਾਟੈ ਕੋਇ॥'' (37)। ਜੇ ਗੁਰੂ ਦੇ ਆਖੈ ਲਗ ਪ੍ਰਭੂ ਨਾਲ ਦੋਸਤੀ ਕਰੇ ਤਾਂ ਦੂਜਾ ਪੱਖ ਵੀ ਅਨੁਭਵ ਕਰ ਕੇ ਵੇਖ ਸਕਦਾ ਹੈ,''ਮਿਲਿ ਪ੍ਰੀਤਮ ਦੁਖੁ ਕਟਿਆ ਸ਼ਬਦਿ ਕਟਿਆ ਸ਼ਬਦਿ ਮਿਲਾਣਾ ਹੋਇ॥'' (37) ਗੁਰੂ ਦੀ ਸਿਖਿਆ ਮੰਨ, ਜੇ ਪ੍ਰਭੂ ਕਿਰਪਾ ਦਾ ਪਾਤਰ ਬਣ ਜਾਏ ਤਾਂ ਪ੍ਰਭੂ (ਕਿਰਪਾ ਕਰਕੇ) ਉਸਨੂੰ ਮਾਇਆ 'ਚੋ ਛੁਡਾ ਕੇ ਅਪਨੇ ਨਾਲ ਮਿਲਾ ਲੈਂਦੇ ਹਨ।

(7)***''ਗੁਰ ਬਿਨੁ ਗਿਆਨ ਨ ਭਾਲਿ ਜੀਊ'':-***ਮਾਇਆ ਜੀਵ ਦੀਆਂ ਅੱਖਾਂ ਅਗੇ ਹਉਮੈ ਦਾ ਪੜਦਾ (ਅਗਿਆਨਤਾ) ਪਾ ਦੇਂਦੀ ਹੈ ਜਿਸ ਕਾਰਣ ਉਸਨੂੰ ਕੁਛ ਵੀ ਸੁਝਦਾ-ਬੁਝਦਾ ਨਹੀਂ ਤੇ ਉਹ ਠੋਕਰਾਂ ਖਾਂਦਾ ਫਿਰਦਾ ਹੈ, ਜੀਵਨ ਵਿਅਰਥ ਚਲਾ ਜਾਂਦਾ ਹੈ, ''ਬਾਵਰੇ ਤੇ ਗਿਆਨ ਬੀਚਾਰੁ ਨ ਪਾਇਆ ਬਿਰਥਾ ਜਨਮੁ ਗਵਾਇਆ॥'' (793) ਗੁਰੂ ਬਗੈਰ ਕੋਈ ਵੀ ਇਹ ਹਉਮੈ ਦਾ ਪੜਦਾ ਦੂਰ ਨਹੀਂ ਕਰ ਸਕਦਾ, ''ਗੁਰ ਬਿਨ ਘੋਰ ਅੰਧਾਰੁ ਗੁਰੂ ਬਿਨ ਸਮਝ ਨਾ ਆਵੈ'' (1399), ''ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥ ਏਤਤ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥'' (462)। ਇਸ ਤਰ੍ਹਾਂ ਗਫਲਤ ਦੀ ਨੀਂਦ ਵਿਚ ਸੁਤਾ ਕਈ ਜਨਮ ਗੁਜਾਰ ਦਿੰਦਾ ਹੈ। ਮਾਇਆ ਦੇ ਭੁਲੇਖੇ ਕਾਰਨ ਮਨ ਅੰਦਰ ਖਿਚੋਤਾਣ ਚਲਦੀ ਰਹਿੰਦੀ ਹੈ। ਗੁਰੂ ਵਲ ਜਾਵਾਂ ਯਾ ਦੁਨੀਆਂ ਦੇ ਪਿਛੇ ਚਲਾਂ। ਕਿੰਨਾ ਕੁ ਗੁਰੂ ਵਲ, ਕਿੰਨਾ ਕੁ ਦੁਨੀਆਂ ਵਲ। ਇਸ ਖਿਚੋਤਾਣ ਵਿਚ ਕੁਛ ਚੰਗਾ (ਗੁਰੂ ਵਲ ਚਲਣਾ) ਤੇ ਕੁਛ ਮਾੜਾ (ਦੁਨੀਆਂ ਵਲ ਜਾਣਾ ਪ੍ਰਭੂ ਨੂੰ ਭੁਲਾ ਕੇ) ਹੁੰਦਾ ਰਹਿੰਦਾ ਹੈ। ਕੁਛ ਸ਼ਾਂਤੀ ਕੁਛ ਅਸ਼ਾਂਤੀ ਉਪਜਦੀ ਰਹਿੰਦੀ ਹੈ ਮਨ ਅੰਦਰ। ਅਗਲੀ ਗੱਲ ਬੜੀ ਮਹੱਤਵਪੂਰਨ ਹੈ, ਜੋ ਗੁਰੂ ਸਾਹਿਬ ਸਮਝਾਂਦੇ ਹਨ, ''ਜਦੋਂ ਤਕ ਜੀਵ ਗੁਰ-ਸ਼ਬਦ ਦੇ ਡਰ ਵਿਚ ਰਤਿਆ ਨਹੀਂ ਜਾਂਦਾ, ਉਹ ਜਮਾਂ ਦੇ ਜਾਲ ਵਿਚ ਫਸਿਆ ਰਹੇਗਾ (''ਬਿਨ ਸ਼ਬਦੇ ਭੈ ਰਤਿਆ ਸਭ ਜੋਹੀ ਜਮਕਾਲਿ ਜੀਉ॥'',751), ਸੁ ਗੁਰੂ ਦੇ ਹੁਕਮਾਂ ਦਾ ਡਰ ਅਤਿ ਲੋੜੀਦਾ ਹੈ ਜੇ ਮਾਇਆ-ਜਾਲ 'ਚ ਨਿਕਲ ਕੇ ਪ੍ਰਭੂ ਮਿਲਨ ਦਾ ਰਾਹ ਖੋਲਦਾ ਹੈ।

(8)***''ਸੋ ਕਿਉ ਮਨਹੁ ਵਿਸਾਰੀਐ'':-*** ਮਾਇਆ ਦੇ ਭੁਲੇਖੇ ਕਾਰਨ ਜੀਵ ਅੰਦਰ ਪ੍ਰਭੂ ਤੇ ਭਰੋਸਾ ਨਹੀਂ ਜੰਮਦਾ। ਸੁ ਗੁਰੂ ਸਾਹਿਬ ਸਮਝਾਂਦੇ ਹਨ, ਹੇ ਮਨਾ! ਜਿਸ ਪ੍ਰਭੂ ਨੇ ਇਹ ਸ਼੍ਰਿਸ਼ਟੀ ਰਚੀ ਹੈ ਉਹ ਸਭ ਨੂੰ ਆਸਰਾ ਦਿੰਦਾ ਹੈ,''ਮਿਹਰਵਾਨੁ ਸਾਹਿਬ ਮਿਹਰਵਾਨੁ.... ਜੀਅ ਸਗਲ ਕਉ ਦੇਇ ਦਾਨ॥ ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੇਗਾ ਸਿਰਜਣਹਾਰ... ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ॥'' (724) ਬਸ ਭਰੋਸਾ ਰੱਖ ਉਸ ਤੇ ਅਤੇ ਉਸ ਦੇ ਰਾਹ ਤੇ ਚਲਦਾ ਜਾ ਗੁਰੂ ਦਾ ਸਹਾਰਾ ਲੈ ਕੇ, ਉਸ ਨੇ ਤੇਰੇ ਲਈ ਸਭ ਕੁਛ ਕਰ ਦੇਣਾ ਹੈ ਤੇ ਕਰ ਰਿਹਾ ਹੈ। ਵੈਸੇ ਵੀ ਜੋ ਪ੍ਰਭੂ ਸਦਾ ਸਦਾ ਦੇਣਾ ਹੀ ਜਾਣਦਾ ਹੈ (ਉਸ ਵਰਗਾ ਦਾਤਾ ਕੋਈ ਹੋਰ ਹੋ ਨਹੀਂ ਸਕਦਾ) ਉਸਨੂੰ ਸਦਾ ਯਾਦ ਕਰਨਾ, ਉਸਦਾ ਸਦਾ ਧੰਨਵਾਦ ਕਰਨਾ ਫਰਜ਼ ਬਣਦਾ ਹੈ, ਉਸਨੂੰ ਕੋਈ ਕਿਵੇਂ ਭੁਲਾ ਸਕਦਾ ਹੈ। ਪ੍ਰਭੂ ਤਾਂ ਉਨ੍ਹਾਂ ਨੂੰ ਵੀ ਆਸਰਾ ਦੇਂਦੇ ਹਨ ਜਿਸਨੂੰ ਕੋਈ ਸਹਾਰਾ ਦੇਣ ਨੂੰ ਤਿਆਰ ਨਹੀਂ ਹੁੰਦਾ: ਉਹ ਤਾਂ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੇ

***..........ਬਾਕੀ ਪੰਨਾ 40 ਤੇ***

ਫੋਕੇ ਕਰਮਕਾਂਡ ਤੇ ਵਹਿਮਾਂ-ਭਰਮਾਂ ਨਾਲ ਸਬੰਧਤ

# ਹੱਡ ਬੀਤੀਆਂ....
# ਕੁੱਝ ਜੱਗ ਬੀਤੀਆਂ...

**ਪ੍ਰਿੰ. ਨਸੀਬ ਸਿੰਘ ਸੇਵਕ**

ਦੁਨੀਆਂ 21ਵੀਂ ਸਦੀ ਵਿਚੋਂ ਦੀ ਲੰਘ ਰਹੀ ਹੈ। ਸਾਇੰਸ ਨੇ ਬਹੁਤ ਤਰੱਕੀ ਕਰ ਲਈ ਹੈ। ਲੋਕ ਪੜ੍ਹ ਲਿਖੇ ਗਏ ਹਨ ਪਰ ਪਤਾ ਨਹੀਂ ਕਿਉਂ ਅਜੇ ਵੀ ਲੋਕ ਅੰਧ-ਵਿਸ਼ਵਾਸ਼ਾਂ, ਫੋਕੇ ਕਰਮ-ਕਾਂਡਾਂ, ਟੂਣੇ-ਟਾਮਣਾ, ਮੜੀ-ਮਸਾਣਾਂ, ਜੋਤਸ਼ੀਆਂ, ਤਾਂਤਰਿਕਾਂ ਤੇ ਵਹਿਮਾਂ-ਭਰਮਾ ਦੇ ਚੱਕਰਾਂ 'ਚੋਂ ਬਾਹਰ ਨਹੀਂ ਆ ਸਕੇ। ਚੰਡੀਗੜ੍ਹ ਸ਼ਹਿਰ ਨੂੰ ਵੱਧ ਪੜ੍ਹਿਆ ਲਿਖਿਆ ਤੇ ਖ਼ੂਬਸੂਰਤ ਸ਼ਹਿਰ ਮੰਨਿਆ ਗਿਆ ਹੈ। ਵੇਖਣ ਵਿੱਚ ਆਇਆ ਹੈ ਕਿ ਇਥੇ ਵੀ ਲੋਕ ਉਪਰੋਕਤ ਦਰਸਾਏ ਗਏ ਚੱਕਰਾਂ ਵਿੱਚ ਫਸੇ ਹੋਏ ਹਨ। ਅਜੇਹੀ ਹੀ ਇਕ ਹੱਡ ਬੀਤੀ ਸਾਂਝੀ ਕਰ ਰਿਹਾ ਹਾਂ। 1996 ਦੀ ਗਲ ਹੈ ਕਿ ਮੈਂ ਚੰਡੀਗੜ੍ਹ ਦੇ ਨੇੜੇ ਹੀ ਮੁੱਖ ਅਧਿਆਪਕ ਦੇ ਤੌਰ ਤੇ ਕੰਮ ਕਰ ਰਿਹਾ ਸੀ। ਇਕ ਪੀ.ਸੀ.ਐਸ. ਦੀ ਪਤਨੀ ਵੀ ਮੇਰੇ ਨਾਲ ਮਿਸਟਰੈਸ ਸੀ। ਦੋਨੋਂ ਪਤੀ-ਪਤਨੀ ਬਹੁਤ ਹੀ ਮਿਹਨਤੀ ਤੇ ਸਿਰੜੀ ਸਨ। ਅਪਣੇ ਵਿਦਿਆਰਥੀ ਜੀਵਨ ਤੋਂ ਲੈ ਕੇ ਪੜ੍ਹਾਈ ਵਿਚ ਮੱਲਾਂ ਮਾਰਦੇ ਰਹੇ ਸਨ। ਖਾਸ ਕਰਕੇ ਪਤੀ ਦੇਵ। ਮੈਂ ਵੀ ਮਿਹਨਤੀ ਅਧਿਆਕਾ ਦੀ ਬਹੁਤ ਕਦਰ ਕਰਦਾ ਸੀ। ਗਲ ਕੀ ਉਸ ਅਧਿਆਪਕਾ ਦੇ ਪਤੀ ਨਾਲ ਇਕ ਦੋ ਮੀਟਿੰਗਾਂ ਹੋਈਆਂ। ਮੈਂ ਉਨ੍ਹਾਂ ਦੇ ਸਲੀਕੇ, ਮਾਣਮੱਤੇ ਪਿਛੋਕੜ ਅਤੇ ਮੌਜੂਦਾ ਕਾਰਗੁਜਾਰੀ ਤੋਂ ਬੇਹੱਦ ਪ੍ਰਭਾਵਿਤ ਹੋਇਆ। ਉਸ ਪੀ.ਸੀ.ਐਸ. ਅਫਸਰ ਦੀ ਪਾਰਖੂ ਅੱਖ ਨੇ ਮੇਰੇ ਸਿਰੜੀ ਸੁਭਾਅ ਦੀ ਪਰਖ ਕਰ ਲਈ। ਬੱਚਿਆਂ ਦੇ ਸਰਬਪੱਖੀ ਵਿਕਾਸ ਸਬੰਧੀ ਮੇਰੀਆਂ ਕਾਰਵਾਈਆਂ ਨੇ ਉਨ੍ਹਾਂ ਦੀ ਉਸਾਰੂ ਤੇ ਮਿਹਨਤੀ ਸੋਚ ਨੂੰ ਹੋਰ ਮਜ਼ਬੂਤ ਕਰ ਦਿੱਤਾ। ਇਕ ਦਿਨ ਮੈਂ ਚਾਹ ਤੇ ਬੁਲਾਇਆ ਤੇ ਕਹਿਣ ਲੱਗੇ, ਸੇਵਕ ਸਾਹਿਬ ਕਿਉਂ ਨਾ ਆਪਾਂ ਆਪਣੇ ਬੱਚਿਆਂ ਨੂੰ ਭੰਗੜਾ ਆਦਿ ਐਕਟੀਵਿਟੀ ਵਿਚ ਪਾਇਆ ਜਾਵੇ।'' ਮੈਂ ਵੀ ਹਾਂ ਕਰ ਦਿੱਤੀ। ਢੋਲੀ ਲਭ ਕੇ ਤਿਆਰੀ ਕਰਵਾਈ ਤੇ ਜਲਦੀ ਚੰਡੀਗੜ੍ਹ ਵਿਚ ਹੁੰਦੇ ਮੁਕਾਬਲਿਆਂ ਵਿਚ ਪਹਿਲੀ ਪੁਜ਼ੀਸ਼ਨ ਲੈਣ ਲੱਗੇ। ਫੇਰ ਉਨ੍ਹਾਂ ਨੇ ਸੋਚਿਆ ਕਿ ਬੱਚੇ ਮਿਹਨਤੀ ਹਨ ਇਨ੍ਹਾਂ ਨੂੰ ਕਿਸੇ ਖੇਡ ਵਿਚ ਪਾਇਆ ਜਾਵੇ। ਰੋਲਰ ਸਕੇਟਿੰਗ ਚੁਣ ਕੇ ਤਿਆਰੀ ਸ਼ੁਰੂ ਕਰ ਦਿੱਤੀ। ਸ਼ਾਮ ਨੂੰ ਸੈਕਟਰ 10 ਦੇ ਰਿੰਕ ਵਿਚ ਤੇ ਸਵੇਰੇ ਖਾਲੀ ਸੜਕਾਂ ਤੇ ਸਕੇਟਿੰਗ ਕਰਨ ਲੱਗ ਪਏ।

ਸਵੇਰੇ ਤਿੰਨ ਵਜੇ ਪਹਿਲਾਂ ਸਕੂਟਰ ਤੇ ਫੇਰ ਕਾਰ ਤੇ ਪਹਿਲਾਂ ਉਨ੍ਹਾਂ ਦੇ ਘਰ ਮੈਂ ਤੇ ਮੇਰਾ ਬੇਟਾ ਜਾਂਦੇ ਸੀ ਤੇ ਅੱਗੋਂ ਸਕੇਟਿੰਗ ਕਰਨ ਵਾਲੀ ਥਾਂ ਤੇ ਜਾਂਦੇ ਸੀ। ਸਾਡੇ ਘਰ ਤੇ ਉਨ੍ਹਾਂ ਦੇ ਘਰ ਦੇ ਰਸਤੇ ਵਿਚ ਇਕ ਚੌਰਾਹਾ ਆਉਂਦਾ ਸੀ। ਹਫਤੇ ਵਿਚ ਘਟੋ-ਘੱਟ ਦੋ ਵਾਰੀ ਉਸ ਚੌਰਾਹੇ ਵਿਚ ਟੂਣਾ ਕਰਿਆ ਹੁੰਦਾ ਸੀ। ਮੈਂ ਜਾਣ ਕੇ ਉਸ ਟੂਣੇ ਦੇ ਉਪਰੋਂ ਸਕੂਟਰ ਲੰਘਾ ਕੇ ਲੈ ਜਾਂਦਾ ਸੀ। ਬੇਟੇ ਨੇ ਪਹਿਲਾਂ-ਪਹਿਲਾਂ ਟੋਕਣ ਦੀ ਕੋਸ਼ਿਸ਼ ਕੀਤੀ। ਮੈਂ ਉਸਨੂੰ ਦੱਸਿਆ ਕਿ ਮੇਰਾ ਇਸ ਤਰ੍ਹਾਂ ਕਰਨਾ ਤੇਰੇ ਮਨ ਵਿਚ ਇਹ ਘਰ ਕਰਨ ਦੀ ਇੱਛਾ ਹੈ ਕਿ ਅਜੇਹੇ ਟੂਣੇ -ਟਾਮਣ ਸਭ ਪਾਖੰਡ ਹਨ, ਝੂਠ ਦਾ ਪੁਲੰਦਾ ਹਨ। ਇਨਾਂ ਨਾਲ ਕੁੱਝ ਨਹੀਂ ਹੁੰਦਾ। ਇਕ ਦਿਨ ਮੈਂ ਇਸ ਘਟਨਾ ਬਾਰੇ ਉਸ ਅਧਿਆਪਕਾ ਨੂੰ ਦੱਸਿਆ। ਉਹ ਤਾਂ ਆਪ ਸਾਇੰਸ ਦੇ ਵਿਸ਼ੇ ਨਾਲ ਸੰਬੰਧਤ ਸੀ ਤੇ ਮੇਰੀ ਗੱਲ ਦੀ ਉਸ ਨੇ ਪਰੋੜਤਾ ਕੀਤੀ। ਆਪਣੀ ਵੀ ਅਜੇਹੀ ਇਕ ਘਟਨਾ ਦੱਸੀ ਕਿ ਉਸਦੇ ਪਿਤਾ ਜੀ ਅਜੇਹੇ ਕਰਮ-ਕਾਡਾਂ ਦੇ ਖਿਲਾਫ ਹਨ। ਇਥੋਂ ਤਕ ਕਿ ਉਹ ਤਾਂ ਅਜੇਹੇ ਟੂਣੇ ਤੇ ਰੱਖੀਆਂ ਮਾਚਸਾਂ ਦੀਆਂ ਡੱਬੀਆਂ ਘਰ ਲੈ ਆਉਂਦੇ ਹਨ ਤੇ ਲੱਡੂ ਆਦਿ ਖਾਂ ਵੀ ਲੈਂਦੇ ਹਨ। ਸਿਰਫ ਇਹ ਸਿੱਧ ਕਰਨ ਵਾਸਤੇ ਕਿ ਇਹ ਸਭ ਫੋਕੇ ਕਰਮ-ਕਾਂਡ ਹਨ। ਮੈਨੂੰ ਦਿਲੋਂ ਬਹੁਤ ਖੁਸ਼ੀ ਸੀ ਕਿ ਚਲੋ ਘੱਟੋ-ਘੱਟ ਇਕ ਪਰਿਵਾਰ ਤਾਂ ਅਜਿਹਾ ਮਿਲਿਆ ਜੋ ਗੁਰਬਾਣੀ ਦੇ ਅਨੁਸਾਰ ਸਚੇ ਦਿਲੋਂ ਚਲਦਾ ਹੈ। ਉਸ ਨੇ ਮੈਨੂੰ ਹੋਰ ਵੀ ਦੱਸਿਆ ਕਿ ਉਨ੍ਹਾਂ ਦਾ ਸਾਰਾ ਪਰਿਵਾਰ ਸਿਰਫ ਤੇ ਸਿਰਫ ਗੁਰਬਾਣੀ ਨੂੰ ਮੰਨਦਾ ਹੈ ਤੇ ਉਸੀ ਅਨੁਸਾਰ ਹੀ ਜੀਵਨ ਨਿਰਵਾਹ ਕਰਦਾ ਹੈ। ...............

*ਪੰਨਾ 38 ਦਾ ਬਾਕੀ*

ਓਟ, ਬੇਸਹਾਰਿਆ ਦੇ ਸਹਾਰੇ, ਨਿਗੱਤਿਆਂ ਦੀ ਗਤਿ, ਨਿਪਤਿਆਂ ਦੀ ਪਤਿ ਹਨ, ਉਸ ਬਗੈਰ ਤਾਂ ਕਿਸੇ ਦਾ ਗੁਜ਼ਾਰਾ ਨਹੀ''

ਇਸ ਤਰ੍ਹਾਂ ਗੁਰੂ ਹੁਕਮਾਂ ਤੇ ਚਲ ਕੇ ਜੋ ਮਨ ਪ੍ਰਭੂ-ਰੰਗ ਵਿਚ ਰੰਗਿਆ ਜਾਂਦਾ ਹੈ ਉਸ ਤੇ ਬਹਰੰਗੀ ਮਾਇਆ ਦਾ ਰੰਗ ਨਹੀਂ ਚੜ੍ਹਦਾ (''ਰੰਗੇ ਕਾ ਕਿਆ ਰੰਗੀਐ ਜੋ ਰਤੇ ਰੰਗੁ ਲਾਇ ਜੀਊ'', 751) ਉਹ ਮਾਇਆ ਦੁਆਰਾ ਪਾਏ ਭੁਲੇਖਿਆਂ ਦੇ ਜਾਲ ਵਿਚ ਨਹੀਂ ਫਸਦਾ। ਫਿਰ ਤਾਂ ਐਸਾ ਰੰਗ ਚਾੜਨ ਵਾਲੇ ਪ੍ਰਭੂ ਦੀ ਨਿਰੰਤਰ ਸੇਵਾ ਕਰਨੀ ਹੀ ਬਣਦੀ ਹੈ ਤੇ ਪ੍ਰਭੂ (ਜੋ ਨਿਰਾਕਾਰ ਤੇ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ ਹੈ) ਦੀ ਸੇਵਾ ਕਰਨ ਦਾ ਤਰੀਕਾ ਹੈ। ਉਸਨੂੰ (ਅਰਥਾਤ ਉਸਦੇ ਹੁਕਮਾਂ ਨੂੰ) ਅਪਨੇ ਚੇਤੇ ਵਿਚ ਵਸਾਏ ਰੱਖਣਾ (ਗੁਰ ਉਪਦੇਸ਼ ਤੇ ਅਮਲ ਕਰ-ਕਰ ਕੇ) ਜੈਸਾ ਕਿ ਗੁਰਬਾਣੀ ਆਖਦੀ ਹੈ:

''ਮੇਰੇ ਮਨ ਏਕਸ ਸਿਉ ਚਿਤਿ ਲਾਇ॥
ਏਕਸ ਬਿਨੁ ਸਭ ਧੰਧੁ ਹੈ ਸਭ ਮਿਥਿਆ ਮੋਹੁ ਮਾਇ॥'' (44)
''ਹਰਿ ਚੇਤਿ ਮਨ ਮੇਰੇ ਤੂ ਗੁਰੂ ਕਾ ਸ਼ਬਦੁ ਕਮਾਇ॥
ਹੁਕਮ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ॥'' (560)

*ਮੋਬਾਇਲ: 096318-21636*

**ਸਫਾ 18 ਦਾ ਬਾਕੀ**

ਅਜੇਹੇ ਫੋਕੇ ਕਰਮ ਕਾਂਡਾ ਦੀ ਪਰਵਾਹ ਨਾਂ ਕਰਦੇ ਹੋਏ ਸਾਡੇ ਦੋਨੋਂ ਬੱਚਿਆਂ ਨੇ ਸਖਤ ਮਿਹਨਤ ਕੀਤੀ ਤੇ ਦੋਨੋਂ ਅੰਤਰ-ਰਾਸ਼ਟਰੀ ਖਿਡਾਰੀ ਬਣੇ। ਨੈਸ਼ਨਲ ਚੈਪੀਅਨ ਬਣੇ। ਉਨ੍ਹਾਂ ਦੇ ਬੇਟੇ ਨੇ ਏਸ਼ੀਆਂ ਵਿਚੋਂ ਦੂਜਾ, ਤੀਜਾ ਸਥਾਨ ਪ੍ਰਾਪਤ ਕੀਤਾ ਤੇ ਮੇਰਾ ਬੇਟਾ ਭਾਰਤੀ ਟੀਮ ਦਾ ਕਪਤਾਨ ਵੀ ਰਿਹਾ। ਇਹ ਲਿਖਣ ਤੋਂ ਮੇਰਾ ਭਾਵ ਹੈ ਕਿ ਸੁੱਚੀ ਕਿਰਤ ਤੇ ਸਖਤ ਮਿਹਨਤ ਸਭ ਤੋਂ ਉੱਤਮ ਹੈ।

10 ਸਾਲ ਇਹ ਸਿਲਸਿਲਾ ਚਲਦਾ ਰਿਹਾ। 6-7 ਸਾਲ ਬਾਅਦ ਮੈਂ ਸ਼ਾਮ ਵੇਲੇ ਉਨ੍ਹਾਂ ਦੇ ਘਰ ਵਲ ਜਾ ਰਿਹਾ ਸੀ ਤੇ ਕੀ ਵੇਖਿਆ ਕਿ ਮੇਰਾ ਮਿੱਤਰ ਪੀ.ਸੀ.ਐਸ. ਦਾ ਭਰਾ ਜੋ ਕਿ ਐਸ.ਐਸ.ਪੀ. ਹੈ ਤੇ ਕਿਸੇ ਫੈਕਟਰੀ ਦਾ ਜਨਰਲ ਮੈਨੇਜਰ ਹੈ ਉਹ ਖੁੱਲ੍ਹੇ ਮੈਦਾਨ ਵਿਚ ਕੀੜੀਆਂ ਦੇ ਭੌਣ ਤੇ ਦਾਣੇ ਸੁੱਟ ਰਿਹਾ ਹੈ। ਉਸ ਨੇ ਮੈਨੂੰ ਵੇਖਿਆ ਤੇ ਕੁਝ ਸਮੇਂ ਬਾਅਦ ਉਹ ਵੀ ਘਰ ਆ ਗਿਆ। ਮੈਂ ਪੁਛਿਆਂ, ''ਆਓ ਜੀ ਕਿਥੋਂ ਆਏ ਹੋ?'' ਉਨ੍ਹਾ ਦਾ ਉਤਰ ਸੀ, ''ਬਾਜ਼ਾਰ ਗਿਆ ਸੀ।'' ਸੋ ਮੇਰੀ ਇਸ ਹੱਡ-ਬੀਤੀ ਦੇ ਲਿਖਣ ਦਾ ਭਾਵ ਇਹ ਹੈ ਕਿ ਪੜ੍ਹੇ-ਲਿਖੇ ਲੋਕ ਵੀ ਸਦੀਆਂ ਪੁਰਾਣੀਆਂ ਬਿਪਰਵਾਦੀ ਰਸਮਾਂ 'ਚ ਅਜੇ ਵੀ ਜਕੜੇ ਪਏ ਹਨ ਇਨ੍ਹਾਂ ਤੋਂ ਨਿਜਾਤ ਪਾਉਣ ਲਈ ਸਾਨੂੰ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸੇਧ ਲੈਣੀ ਪਵੇਗੀ।

## *ਰਚਨਾਵਾਂ ਭੇਜਣ ਵੇਲੇ ਧਿਆਨ ਰੱਖਿਆ ਜਾਵੇ*

**ਵੇਖਣ ਵਿੱਚ ਆਇਆ ਜੋ ਰਚਨਾਵਾਂ ਭੇਜੀਆਂ ਜਾਂਦੀਆਂ ਹਨ, ਉਹਨਾਂ ਵਿੱਚ ਲਗਾਂ, ਮਾਤਰਾਂ ਸਮੇਤ ਕਈ ਸ਼ਬਦਾਂ ਦੀਆਂ ਵੀ ਗਲਤੀਆਂ ਹੁੰਦੀਆਂ ਹਨ। ਸੋ ਬੇਨਤੀ ਹੈ ਕਿ ਰਚਨਾ ਭੇਜਣ ਤੋਂ ਪਹਿਲਾਂ ਚੰਗੀ ਤਰ੍ਹਾਂ ਗਲਤੀਆਂ ਠੀਕ ਕੀਤੀਆਂ ਜਾਣ, ਖਾਸ ਕਰਕੇ ਗੁਰਬਾਣੀ ਦੇ ਸ਼ਬਦਾਂ ਦਾ ਖਾਸ ਖਿਆਲ ਰੱਖਿਆ ਜਾਵੇ। ਗੁਰਬਾਣੀ ਦੇ ਸ਼ਬਦ ਨਾਲ 'ਅੰਗ' ਜਰੂਰ ਲਿਖਿਆ ਜਾਵੇ।**

**ਈ-ਮੇਲ ਰਾਹੀਂ ਰਚਨਾ ਭੇਜਣ ਸਮੇਂ ਅਨਮੋਲ ਲਿਪੀ ਜਾਂ ਅਸੀਸ ਫੋਂਟ ਦੀ ਵਰਤੋਂ ਕੀਤੀ ਜਾਵੇ ਤੇ ਪਰੂਫ ਰੀਡਿੰਗ ਕਰਕੇ ਹੀ ਭੇਜੀ ਜਾਵੇ। ਮਹੀਨੇ ਨਾਲ ਸਬੰਧਤ ਰਚਨਾਵਾਂ 15 ਤਰੀਕ ਤੱਕ ਪੁੱਜ ਜਾਣੀਆਂ ਚਾਹੀਦੀਆਂ ਹਨ।**

**ਨਾਹਰ ਸਿੰਘ ਨਾਹਰ**

## *ਸਿਖੀ ਦੇ ਭਗੌੜੇ*

ਸਿਖੀ ਦੇ ਭਗੌੜੇ ਦੇਹ ਧਾਰੀਆਂ ਦੇ ਮੋਹਰੇ
ਇਹ ਬੰਦੇ ਸਾਰੇ ਸਦਾਚਾਰ ਤੋਂ ਗਿਰੇ
'ਨਾਹਰ' ਵੇਖ ਹਾਥੀ ਅਤੇ ਸ਼ੇਰ ਬਿਨ੍ਹਾਂ ਪੂਛ ਤੋਂ ਫਿਰੇ
ਸਦਾਚਾਰੀ ਲੋਕ ਰਾਜ, ਹੈ ਸਭ ਦਾ ਇਲਾਜ਼
ਹੈ ਸਮਾਜ ਦੀ ਬੁਨਿਆਦ
ਇਕ ਪਹੀਆ ਲੋਹੇ ਦਾ, ਦੂਜਾ ਲੱਕੜ ਦਾ
ਇਕ ਚਾਲ ਕਿਵੇਂ ਫੜੇ।

98882-15699

# ਸਰਵ ਸਾਂਝਾ ਤਿਓਹਾਰ ਲੋਹੜੀ

**ਰਣਜੀਤ ਸਿੰਘ ਪ੍ਰੀਤ**

ਲੋਹੜੀ ਦਾ ਤਿਓਹਾਰ ਇਤਿਹਾਸਕ, ਮਿਥਿਹਾਸਕ, ਸਰਬ ਸਾਂਝਾ ਅਤੇ ਮੌਸਮੀ ਤਿਓਹਾਰ ਹੈ। ਇਹ ਪੋਹ-ਮਾਘ ਦੀ ਦਰਮਿਆਨੀ ਰਾਤ ਨੂੰ ਮਨਾਇਆ ਜਾਂਦਾ ਹੈ। ਭਾਵੇਂ ਅੱਜ ਇਸ ਦਾ ਪਹਿਲਾਂ ਵਾਲਾ ਵਜੂਦ ਨਹੀਂ ਰਿਹਾ, ਪਰ ਫਿਰ ਵੀ ਇਸ ਦੀ ਸਾਰਥਕਤਾ ਨੂੰ ਅਜੇ ਵੀ ਝੁਠਲਾਇਆ ਨਹੀਂ ਜਾ ਸਕਦਾ। ਉਂਝ ਸਿੱਖ ਗੁਰੂ ਸਾਹਿਬਾਨ ਦੀਆਂ ਜੋ ਸਹੀ ਸੋਚਾਂ ਜਾਂ ਮੂਲ ਲਿਖਤਾਂ ਸਨ, ਉਨ੍ਹਾਂ ਵਿੱਚ ਸਮੇਂ-ਸਮੇਂ ਹੋਈ ਛੇੜ-ਛਾੜ ਨੇ ਯਥਾਰਥ ਦਾ ਮੁਹਾਂਦਰਾ ਵਿਗਾੜਿਆ ਹੈ। ਮੂਰਤੀ ਪੂਜਾ, ਭੂਤਾਂ-ਪ੍ਰੇਤਾਂ, ਕਰਮ-ਕਾਡਾਂ ਦਾ ਉਨ੍ਹਾਂ ਸਖਤੀ ਨਾਲ ਵਿਰੋਧ ਕੀਤਾ ਸੀ। ਪਰ ਹੁਣ ਬਹੁਤ ਕੁੱਝ ਉਸ ਸਮੇਂ ਨਾਲੋਂ ਬਦਲ ਗਿਆ ਹੈ। ਚਾਲਬਾਜ਼ ਲੋਕ ਇਹ ਵੇਖਿਆ ਕਰਦੇ ਹਨ, ਕਿ ਲੋਕਾਂ ਦਾ ਰੁਝਾਨ ਕਿਸ ਪਾਸੇ ਵੱਲ ਜਿਆਦਾ ਹੈ, ਉਹ ਲੋਕ ਆਪਣੀ ਕਮਾਈ ਦੇ ਜੁਗਾੜ ਲਈ ਉੱਥੇ ਹੀ ਤੰਬੂ ਲਾ ਬਹਿੰਦੇ ਹਨ। ਲੋਹੜੀ ਦਾ ਤਿਓਹਾਰ ਵੀ ਇਸ ਮਾਰ ਤੋਂ ਬਚ ਨਹੀਂ ਸਕਿਆ ਹੈ।

ਮਾਘੀ ਇਸ਼ਨਾਨ ਵੀ ਇਸ ਰੁੱਤ ਅਤੇ ਇਸ ਮੌਕੇ ਨਾਲ ਸਬੰਧਤ ਨਹੀਂ ਹੈ, ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਅਪ੍ਰੈਲ ਦਾ ਹੈ, ਇਵੇਂ ਹੀ ਮਾਘੀ ਦੇ ਦਿਨ ਦਾ ਵੀ ਫ਼ਰਕ ਹੈ। ਜਦੋਂ ਇਹ ਦਿਨ ਮਨਾਇਆ ਜਾਣਾ ਸ਼ੁਰੂ ਹੋਇਆ, ਉਦੋਂ ਮੌਸਮੀ ਹਾਲਾਤ ਅਤੇ ਪਾਣੀ ਦੀ ਬਹੁਤ ਸਮੱਸਿਆ ਸੀ। ਮਗਰੋਂ ਇਹ ਦਿਨ ਹੀ ਪੱਕਾ ਹੋ ਗਿਆ। ਲੋਹੜੀ ਦੇ ਤਿਓਹਾਰ ਦਾ ਸਬੰਧ ਵੀ ਮੂਲ ਰੂਪ ਵਿਚ ਮੌਸਮ ਨਾਲ ਹੈ। ਭਾਵੇਂ ਇਸ ਨਾਲ ਕਈ ਦੰਦ-ਕਥਾਵਾਂ ਵੀ ਜੁੜ ਗਈਆਂ ਹਨ। ਵੈਦਿਕ ਧਰਮ ਅਨੁਸਾਰ ਤਿਲ+ਰੋੜੀ=ਤਿਲੋੜੀ=ਲੋਹੜੀ ਬਣਿਆ ਹੈ। ਵੈਦਿਕ ਕਾਲ ਵਿਚ ਲੋਕ ਦੇਵਤਿਆਂ ਦੀ ਪੂਜਾ ਸਮੇਂ ਤਿਲ, ਗੁੜ ਅਤੇ ਘਿਓ ਆਦਿ ਚੀਜ਼ਾਂ ਦੀ ਵਰਤੋਂ ਨਾਲ ਹਵਨ ਕਰਿਆ ਕਰਦੇ ਸਨ। ਲੋਹੜੀ ਨਾਮਕਰਣ ਸਬੰਧੀ ਉਪ-ਭਾਸ਼ਾ ਲੂਹ੍ਰੀ, ਦੇਵੀ ਲੋਹਨੀ ਆਦਿ ਨੂੰ ਵੀ ਕੁੱਝ ਲੋਕ ਇਸ ਨਾਲ ਜੋੜਦੇ ਹਨ।

ਇਸ ਤਿਓਹਾਰ ਦਾ ਸਬੰਧ ਮੁਗਲ ਕਾਲ ਵਿਚ ਹੋਏ ਬਹਾਦਰ ਅਤੇ ਗਰੀਬਾਂ-ਮਜ਼ਲੂਮਾਂ ਦੇ ਹਿਤੈਸ਼ੀ ਦੁਲਾ ਭੱਟੀ ਨਾਲ ਵੀ ਜੋੜਿਆ ਜਾਂਦਾ ਹੈ। ਜੋ ਲੁਕ-ਛੁਪ ਕੇ ਦਿਨ ਕਟਦਾ ਸੀ। ਕਿਉਂਕਿ ਸਰਕਾਰੀ ਭਾਸ਼ਾ ਵਿਚ ਉਹ ਖਤਰਨਾਕ ਡਾਕੂ ਸੀ। ਉਹ ਅਹਿਲਕਾਰਾਂ, ਅਮੀਰਾਂ ਨੂੰ ਲੁੱਟਦਾ-ਕੁਟਦਾ ਸੀ, ਜੋ ਗਰੀਬਾਂ ਦਾ ਨਪੀੜਨ ਕਰਨ ਵਾਲੇ ਸਨ । ਪਰ ਇਸ ਤਰ੍ਹਾਂ ਕੀਤੀ ਲੁੱਟ ਨੂੰ ਗਰੀਬਾਂ-ਲੋੜਵੰਦਾਂ ਵਿਚ ਵੰਡ ਦਿੰਦਾ ਸੀ। ਇਕ ਵਾਰ ਕੀ ਹੋਇਆ ਕਿ ਅਕਬਰ ਦੇ ਰਾਜ ਵਿਚ ਇਕ ਪ੍ਰੋਹਿਤ ਦੀਆਂ ਦੋ ਅਤਿ ਸੁੰਦਰ ਲੜਕੀਆਂ ਸੁੰਦਰੀ ਅਤੇ ਮੁੰਦਰੀ ਮੁਗਲ ਅਹਿਲਕਾਰ ਦੀ ਨਜ਼ਰ ਚੜ੍ਹ ਗਈਆਂ। ਉਸ ਨੇ ਪੰਡਤ ਤੋਂ ਮੰਗ ਕਰ ਦਿੱਤੀ ਪਰ ਪੰਡਤ ਨੇ ਕਿਹਾ ਕਿ ਇਹ ਤਾਂ ਮੰਗੀਆਂ ਹੋਈਆਂ ਹਨ। ਅਹਿਲਕਾਰ ਨੇ ਲੜਕੇ ਵਾਲਿਆਂ ਨੂੰ ਡਰਾ ਕੇ ਇਹ ਰਿਸ਼ਤੇ ਤੁੜਵਾ ਦਿੱਤੇ। ਪੰਡਤ ਜਦ ਦੁੱਲੇ ਭੱਟੀ ਕੋਲ ਜਾ ਫ਼ਰਿਆਦੀ ਹੋਇਆ, ਤਾਂ ਉਸ ਨੇ ਲੜਕੇ ਵਾਲਿਆਂ ਦੇ ਘਰ ਜਾ ਕੇ ਉਨ੍ਹਾਂ ਨੂੰ ਮਨਾਅ ਲਿਆ ਅਤੇ ਬਾਹਰ ਵਾਰ ਜੰਗਲ ਵਿਚ ਲਿਜ਼ਾਕੇ ਕੱਖ-ਕਾਨਾਂ ਨਾਲ ਅੱਗ ਬਾਲ ਕੇ ਉਸ ਦੁਆਲੇ ਉਨ੍ਹਾਂ ਦੇ ਵਿਆਹ ਰਸਮਾਂ ਨਾਲ ਕਰ ਦਿੱਤੇ। ਦੁੱਲੇ ਕੋਲ ਉਸ ਸਮੇਂ ਉਨ੍ਹਾਂ ਨੂੰ ਦੇਣ ਲਈ ਸਿਰਫ਼ ਸ਼ੱਕਰ ਸੀ। ਜਿਸ ਨਾਲ ਉਸਨੇ ਮੂੰਹ ਮਿੱਠਾ ਕਰਵਾ ਕੇ ਸ਼ਗਨ ਪੂਰਾ ਕਰਿਆ। ਸੁੰਦਰੀ-ਮੁੰਦਰੀ ਵਾਲੀ ਗਲ ਸਬੰਧੀ ਲੋਹੜੀ ਵਾਲੇ ਦਿਨ ਦੁੱਲੇ-ਭੱਟੀ ਨੂੰ ਅੱਜ ਵੀ ਯਾਦ ਕੀਤਾ ਜਾਂਦਾ ਹੈ:

'ਸੁੰਦਰੀ ਮੁੰਦਰੀ ਹੋ,
ਤੇਰਾ ਕੌਣ ਵਿਚਾਰਾ ਹੋ,
ਦੁੱਲਾ ਭੱਟੀ ਵਾਲਾ ਹੋ,
ਦੁੱਲੇ ਨੇ ਧੀ ਵਿਆਹੀ ਹੋ
ਸੇਰ ਸ਼ੱਕਰ ਪਾਈ ਹੋ'',

ਸ਼ਾਇਦ ਏਸੇ ਕਰਕੇ ਹੀ ਅੱਗ ਬਾਲਣ-ਸੇਕਣ ਅਤੇ ਨਵੇਂ ਵਿਆਹਾਂ ਵਾਲੇ, ਮੁੰਡਾ ਜਨਮੇ ਵਾਲੇ ਘਰ ਗੁੜ ਜਾਂ ਸ਼ੱਕਰ ਵੰਡਣ ਲੱਗੇ ਹੋਣ। ਪਰ ਹੁਣ ਅਮੀਰਾਂ ਦੇ ਚੋਝ, ਰਿਉੜੀਆਂ,

ਮੂੰਗਫਲੀਆਂ ਤੋਂ ਵੀ ਕਾਫੀ ਅੱਗੇ ਜਾ ਪਹੁੰਚੇ ਹਨ। ਇਕ ਸਮਾਂ ਅਜਿਹਾ ਸੀ ਜਦ ਪੰਜਾਬ ਦੇ ਪਿੰਡਾਂ ਵਿਚ ਪੰਜਾਬੀ ਮੁਟਿਆਰਾਂ ਪੂਰਾ ਸ਼ਿੰਗਾਰ ਕਰਕੇ, ਸਿਰਾਂ 'ਤੇ ਟੋਕਰੇ ਰੱਖ ਕੇ ਪਾਥੀਆਂ ਇਕੱਠੀਆਂ ਕਰਿਆ ਕਰਦੀਆਂ ਸਨ। ਪਰ ਅੱਜ ਲੜਕੀਆਂ ਦੀ ਗਿਣਤੀ ਘਟਣ ਅਤੇ ਨਸ਼ਿਆਂ ਦੀ ਦਲ-ਦਲ ਵਿਚ ਫਸੇ ਮੁੰਡਿਆਂ ਦੀਆਂ ਨਜ਼ਰਾਂ ਤੋਂ ਬਚਾਅ ਲਈ ਅਜਿਹਾ ਨਹੀਂ ਹੋ ਰਿਹਾ। ਸਿਰਫ ਛੋਟੇ-ਛੋਟੇ ਬੱਚੇ ਹੀ ਗਲੀਆਂ-ਮੁਹੱਲਿਆਂ ਵਿਚੋਂ ਬੋਰੀਆਂ ਘਸੀਟਦੇ ਇਹ ਕਹਿਕੇ ਪਾਥੀਆਂ ਇਕੱਠੀਆਂ ਕਰਦੇ ਦਿਖਾਈ ਦਿੰਦੇ ਹਨ:

''ਦੇਹ ਨੀ ਮਾਈ ਪਾਥੀ, ਤੇਰਾ ਪੁੱਤ ਚੜੂਗਾ ਹਾਥੀ,
ਚਾਰ ਕੁ ਦਾਣੇ ਖਿੱਲਾਂ ਦੇ, ਅਸੀਂ ਲੋਹੜੀ ਲੈ ਕੇ ਹਿਲਾਂਗੇ,
ਅਸੀਂ ਕਿਹੜੇ ਵੇਲੇ ਦੇ ਆਏ,
ਭੁੱਖੇ ਅਤੇ ਤਿਹਾਏ,
ਸਾਨੂੰ ਤੋਰ ਸਾਡੀਏ ਮਾਏ।''

ਜੇ ਫਿਰ ਵੀ ਕੋਈ ਘਰ ਪਾਥੀਆਂ ਨਹੀਂ ਪਾਉਂਦਾ ਤਾਂ ਬੱਚੇ ਇਹ ਕਹਿਕੇ ਅੱਗੇ ਤੁਰ ਜਾਂਦੇ ਹਨ:

''ਕਹੋ ਮੁੰਡਿਓ ਹੁੱਕਾ,
ਇਹ ਘਰ ਨੰਗਾ-ਭੁੱਖਾ''

ਅੱਜ ਲੋਹੜੀ ਸ਼ਹਿਰੀ ਜ਼ਿੰਦਗੀ ਵਿਚੋਂ ਅਲੋਪ ਹੁੰਦੀ ਜਾ ਰਹੀ ਹੈ। ਪਰ ਪਿੰਡਾਂ ਵਿਚ ਬੱਚਿਆਂ ਵੱਲੋਂ 'ਲੋਹੜੀ ਵਿਆਹੁਣਾ'', 'ਕੋਠੇ ਉੱਤੇ ਕਾਂ, ਗੁੜ ਦੇਵੇ ਮੁੰਡੇ ਦੀ ਮਾਂ'',ਈਸਰ ਆ, ਦਲਿੱਦਰ ਜਾਹ, ਦਲਿੱਦਰ ਦੀ ਜੜ੍ਹ ਚੁੱਲੇ ਪਾ'', 'ਜਿਤਨੇ ਜਿਠਾਣੀ ਤਿਲ ਸੁਟੇਸੀ, ਉਤਨੇ ਦਿਰਾਣੀ ਪੁੱਤ ਜਣੇਸੀ'',ਦੇਹੋ ਸਾਨੂੰ ਲੋਹੜੀ, ਥੋਡੀ ਜੀਵੇ ਬੈਲਾਂ ਦੀ ਜੋੜੀ'', 'ਆ ਵੀਰਾ ਤੂੰ ਜਾ ਵੀਰਾ, ਭਾਬੋ ਨੂੰ ਲਿਆ ਵੀਰਾ, ਰੱਤਾ ਡੋਲਾ ਚੀਕਦਾ ਭਾਬੋ ਨੂੰ ਉਡੀਕਦਾ'',ਵਰਗੇ ਲੰਮੀਆਂ ਹੇਕਾਂ ਵਾਲੇ ਗੀਤ ਸਰਦ ਰਾਤ ਦੀ ਹਿੱਕ 'ਤੇ ਨਿੱਘ ਲਿਆ ਰਹੇ ਹੁੰਦੇ ਹਨ।

ਇਨ੍ਹਾਂ ਤੋਂ ਇਲਾਵਾਂ ਇਹ ਮੌਸਮੀ ਤਿਓਹਾਰ ਵੀ ਹੈ, ਗੰਨੇ, ਮੂਲੀਆਂ, ਖੋਪਾ ਠੂਠੀਆਂ ਵਾਰ ਕੇ ਖਾਣੇ, ਭੂਤ ਪਿੰਨੇ ਖਾਣ, ਗੰਨੇ ਦੇ ਰਹੁ ਵਾਲੀ ਖੀਰ ਖਾਣੀ, ਪੋਹ ਰਿੱਧੀ ਮਾਘ ਖਾਧੀ, ਵਰਗੀਆਂ ਗੱਲਾਂ ਦਾ ਵੀ ਲੋਹੜੀ ਨਾਲ ਚੋਲੀ-ਦਾਮਨ ਵਾਲਾ ਸਬੰਧ ਹੈ। ਇਸ ਦਿਨ ਤੋਂ 15 ਦਿਨ ਮਗਰੋਂ ਬਾਰੇ ਕਿਹਾ ਜਾਂਦਾ ਹੈ ਕਿ 'ਪਾਲਾ ਗਿਆ ਸਿੰਗਰਾਲੀਏਂ, ਅੱਧੇ ਜਾਂਦੇ ਮਾਘ'' (ਸਿੰਗਾਂ ਵਾਲੇ ਪਸ਼ੂਆਂ ਲਈ 15 ਦਿਨ ਬਾਅਦ ਠੰਢ ਘਟ ਜਾਵੇਗੀ)। ਪਹਿਲੋਂ ਪਹਿਲ ਜਦ ਅਬਾਦੀ ਬਹੁਤ ਘੱਟ ਸੀ ਅਤੇ ਬਾਹਰ ਜੰਗਲੀ ਖ਼ਤਰਨਾਕ ਜੀਵਾਂ ਲਈ ਲੁਕਣ ਦੀ ਵੀ ਘਾਟ ਹੋ ਜਾਇਆ ਕਰਦੀ ਸੀ, ਤਾਂ ਉਹ ਅਬਾਦੀ ਤੇ ਆ ਹਮਲਾ ਕਰਿਆ ਕਰਦੇ ਸਨ। ਇਸ ਤੋਂ ਬਚਾਅ ਲਈ ਸਾਂਝੇ ਤੌਰ 'ਤੇ ਥਾਂ-ਥਾਂ ਧੂਣੀਆਂ ਪਾਈਆਂ ਜਾਂਦੀਆਂ ਅਤੇ ਸੇਕੀਆਂ ਜਾਂਦੀਆਂ ਸਨ। ਅੱਗ ਤੋਂ ਡਰਦੇ ਅਤੇ ਰੌਲਾ ਪਾ ਕੇ ਇਕ ਧੂਣੀ ਤੋਂ ਦੂਜੀ ਤੱਕ ਸੰਦੇਸ਼ ਦੇ ਡਰ ਨਾਲ ਉਹ ਜੀਵ ਹਮਲਾ ਨਹੀਂ ਸਨ ਕਰ ਸਕਿਆ ਕਰਦੇ। ਲੋਕਾਂ ਦਾ ਇਹ ਰੌਲਾ-ਗੌਲਾ ਹੀ ਸ਼ਾਇਦ ਮਗਰੋਂ ਗੀਤਾਂ ਵਿਚ ਬਦਲ ਗਿਆ। ਕਮਾਦ ਆਦਿ ਦੁਆਲੇ ਵੀ ਠੰਢ ਤੋਂ ਬਚਾਓ ਲਈ ਧੂਣੀਆਂ ਪਾਈਆਂ ਜਾਂਦੀਆਂ ਸਨ। ਖ਼ੈਰ, ਕਾਰਣ ਭਾਵੇਂ ਕੋਈ ਵੀ ਹੋਵੇ, ਅਤੇ ਕੁਝ ਵੀ ਹੋਵੇ, ਇਤਹਾਸਕ-ਮਿਥਿਹਾਸਕ ਹੋਵੇ, ਪਰ ਲੋਹੜੀ ਦਾ ਤਿਓਹਾਰ ਸਾਡੇ ਸੱਭਿਆਚਾਰ ਦਾ ਅਨਿਖੜਵਾਂ ਅੰਗ ਹੈ, ਇਹ ਹਰ ਸਾਲ ਸਾਨੂੰ ਨਿੱਘੀ ਰਾਤ ਰਾਹੀਂ ਅਤੇ ਮੋਹ ਨਾਲ ਰਹਿਣ ਦਾ ਨਿੱਘਾ ਸੰਦੇਸ਼ ਵੰਡ ਕੇ ਲੰਘ ਜਾਂਦਾ ਹੈ ਅਤੇ ਅਸੀਂ ਫ਼ਿਰ ਉਡੀਕ ਵਿੱਚ ਰੁਝ ਜਾਂਦੇ ਹਾਂ।

ਮੋਬਾ. 98157-07232

**ਨਸੀਬ ਸਿੰਘ**

## *ਸਰਕਾਰ ਸਮਝੀ ਗਿਆ*

ਮੈਂ ਤਾਂ ਦੁਸ਼ਮਣਾਂ ਨੂੰ ਹੀ ਆਪਣਾ ਯਾਰ ਸਮਝੀ ਗਿਆ
ਕਿਸੇ ਦੇ ਮਕਾਰੀ ਚੋਚਲਿਆਂ ਨੂੰ ਹੀ ਪਿਆਰ ਸਮਝੀ ਗਿਆ
ਔਖੇ ਹੋ ਕੇ ਵੀ ਦੂਜਿਆ ਦੇ ਕੰਮ ਕਰਨ ਦੀ ਆਦਤ ਰਹੀ
ਬੇਕੂਫ ਜਿਹਾ ਬਣ ਇਸਨੂੰ ਮੈਂ ਆਪਣਾ ਵਕਾਰ ਸਮਝੀ ਗਿਆ
ਖ਼ੁਦਗਰਜ਼ਾਂ ਨੂੰ ਵੀ ਮੈਂ ਆਪਣਾ ਬਣਾਈ ਰੱਖਿਆ ਹਮੇਸ਼ਾ
ਜ਼ਿੰਦਗੀ ਭਰ ਇਸੀ ਨੂੰ ਆਚਾਰ-ਵਿਹਾਰ ਸਮਝੀ ਗਿਆ
ਕੀ ਪਤਾ ਸੀ ਮਤਲਬ ਕੱਢਕੇ ਮੂੰਹ ਫੇਰ ਲੈਣਗੇ ਸਾਰੇ
ਜਨੂੰਨ ਦੇ ਆਖੇ ਉਨ੍ਹਾਂ ਨੂੰ ਆਪਣੀ ਸਰਕਾਰ ਸਮਝੀ ਗਿਆ
ਉਨ੍ਹਾਂ ਨੂੰ ਤਾਂ ਦੋਸਤੀ ਦੇ ਮਾਅਨੇ ਤੱਕ ਨਹੀਂ ਆਉਂਦੇ
ਜਿਨ੍ਹਾਂ ਨੂੰ ਮੈਂ ਅੱਜ ਤੱਕ ਆਪਣਾ ਦਿਲਦਾਰ ਸਮਝੀ ਗਿਆ
'ਨਸੀਬ' ਕੀ ਪਤਾ ਸੀ ਆਪਣੇ ਹੀ ਦਗ਼ਾ ਦੇ ਜਾਣਗੇ ਆਖਰ
ਜਿੰਨ੍ਹਾਂ ਦੇ ਹਰ ਇਕ ਬੋਲ ਨੂੰ ਮੈਂ ਇਕਰਾਰ ਸਮਝੀ ਗਿਆ।

**94652-16530**

# ਸਹਿਯੋਗੀਆਂ ਦੇ ਪੱਤਰ

ਆਦਰਣੀਯ ਵੀਰ ਜੀਓ, ਗੁਰੂ ਫਤਹਿ।

***ਇਕ ਸਚਾਈ***

ਇਹ ਸਚ ਹੈ ਕਿ ਮੈਂ ਇਸ ਮਹਾਨ ਸਿੱਖ ''ਭਾਈ ਦਿੱਤ ਸਿੰਘ' ਬਾਰੇ ਪਹਿਲੇ ਨਹੀਂ ਸੁਣਿਆ ਉਹ ਸਚਮੁਚ ਬੜੇ ਵਿਦਵਾਨ ਅਤੇ ਬਹਾਦੁਰ ਜਰਨੈਲ ਸਨ।

ਸਾਰੇ ਸਿੱਖ ਜਗਤ ਨੂੰ ਮਾਨ ਹੋਣਾ ਚਾਹੀਦਾ ਹੈ ਐਸੀ ਦੁਰਲਭ ਹਸਤੀ ਤੇ!

ਆਪ ਜੀ ਦੀ ਪੱਤ੍ਰਿਕਾ ਅਉਣ ਤੋਂ ਬਾਅਦ ਮੈਨੂੰ ਇਨ੍ਹਾਂ ਬਾਰੇ ਪਤਾ ਲੱਗਾ। ਹਾਰਦਿਕ ਧੰਨਵਾਦ।

ਆਪ ਜੀ ਦੁਆਰਾ ਕੀਤੀ ਜਾ ਰਹੀ ਇਹ ਇਕ ਵੱਡੀ ਤੇ ਮਹੱਤਵਪੂਰਨ ਰੀਸਰਚ ਹੈ।

ਸਦਾ ਚੜ੍ਹਦੀ ਕਲਾ ਹੋਵੇ।

ਧੰਨਵਾਦ ਸਹਿਤ।

**ਸਤਿਨਾਮ ਕੌਰ,**

ਗੁਰਬਾਣੀ ਕਲਾਸ, ਮੁੰਬਈ



ਸਤਿਕਾਰਯੋਗ ਭਾਈ ਸਾਹਿਬ ਭਾਈ ਨਸੀਬ ਸਿੰਘ ਜੀ ਸਾਰੇ ਹੀ ਸਹਿਯੋਗੀ ਗੁਰਮੁੱਖ ਵੀਰ ਜੀ- ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥

ਉਮੀਦ ਹੈ ਕਿ ਆਪ ਜੀ ਸਿਹਤ ਪੱਖੋਂ ਬਿਲਕੁਲ ਠੀਕ ਹੋਵੋਗੇ। ਦਾਸ ਦੀ ਸਿਹਤ ਵੀ ਬਸ ਅਜਿਹੀ ਹੀ ਹੈ ਵਾਹਿਗੁਰੂ ਜੀ ਕਿਰਪਾ ਕਰਕੇ ਆਪ ਹੀ ਸਮੇਂ-ਸਮੇਂ ਯੋਗ ਸੇਵਾ ਲਈ ਜਾ ਰਿਹਾ ਹੈ। ਅਕਾਲ ਪੁਰਖ ਜੀ ਅਤੇ ਆਪ ਜੀ ਵਰਗੇ ਗੁਰਮੁੱਖਾਂ ਦੇ ਆਸ਼ੀਰਵਾਦ ਸਦਕਾ ਦਾਸ ਆਪ ਜੀ ਨੂੰ ਜੋ ਕਰਤਾ ਪੁਰਖ ਨੇ ਮਿਹਰ ਕਰਕੇ ਲਿਖਵਾਇਆ ਕੁਝ ਚੌਕੇ ਛੱਕੇ ਭੇਜਣ ਦੀ ਖੁਸ਼ੀ ਲੈ ਰਿਹਾ ਹੈ। ਉਮੀਦ ਹੈ ਕਿ ਆਪ ਜੀ ਜਰੂਰ ਪ੍ਰਵਾਨ ਕਰੋਗੇ ਅਤੇ ਭਾਈ ਦਿੱਤ ਸਿੰਘ ਪੱਤ੍ਰਿਕਾ ਦੁਆਰਾ ਦਾਸ ਦੀ ਇਹ ਤੁੱਛ ਸੇਵਾ ਪਾਠਕਾਂ ਦੀ ਸੇਵਾ ਵਿਚ ਹਾਜ਼ਰ ਕਰੋਗੇ। ਅਗੇ ਤੋਂ ਆਪ ਜੀ ਏਸੇ ਤਰ੍ਹਾਂ ਹੀ ਕਿਰਪਾ ਬਣਾਈ ਰੱਖਣਾ ਕਿ ਵਾਹਿਗੁਰੂ ਜੀ ਦਾਸ ਨੂੰ ਅਜਿਹੀ ਸੁਮੱਤ ਬਖਸ਼ਦੇ ਰਹਿਣ ਜਿਸ ਨਾਲ ਦਾਸ ਨਿਰੰਤਰ ਇਸ ਪੱਤ੍ਰਿਕਾ ਰਾਹੀਂ ਹੋਰ ਵਧੀਆ-2 ਲਿਖਕੇ ਸਿੱਖੀ, ਗੁਰਬਾਣੀ ਅਤੇ ਸਿੱਖ ਪੰਥ ਦੀ ਸੇਵਾ ਕਰਦਾ ਰਹੇ।

ਬਹੁਤ ਹੀ ਧੰਨਵਾਦ ਸਹਿਤ।

**ਮਾਸਟਰ ਸੁਖਦੇਵ ਸਿੰਘ 'ਜਾਚਕ'**

**ਮੋਬਾ. 94640-05685**



ੴ

ਪਰਮ ਪੂਜਨੀਕ

ਸੇਵਕ ਜੀਓ,

ਵੱਲ ਫਤਹਿ ਪ੍ਰਵਾਨ ਹੈ ਜੀ।

ਆਪ ਜੀ ਵੱਲੋਂ ਭੇਜਿਆ ਰਸਾਲਾ ਬਾਬਤ ਮਹੀਨਾ Oct 2012 ਮਿਲ ਗਿਆ ਹੈ ਧੰਨਵਾਦੀ ਹਾਂ।

ਤੁਸੀਂ ਕੌਮ ਦੀ ਸੇਵਾ ਕਰ ਰਹੇ ਹੋ। ਖ਼ੈਰ ਤੁਸੀਂ ਪੰਥ ਦੇ ਮਹਾਂ ਵਿਦਵਾਨਾ ਅਤੇ ਅਮਰ ਵਿਅਕਤੀ ਦੀ ਯਾਦ ਹਰ ਮਹੀਨੇ ਤਾਜ਼ਾ-ਤਰ ਕਰ ਰਹੇ ਹੋ ਤੇ ਤੁਸੀਂ ਲਿਖਿਆ ਹੈ ਕਿ ਹਰ ਹਾਲਤ ਵਿਚ ਇਹ ਸ਼ੁਭ ਕਾਰਜ ਨੇਪਰੇ ਚੜ੍ਹਦਾ ਰਹੇਗਾ। ਬਹੁਤ ਖੁਸੀ ਹੋਈ ਆਪ ਜੀ ਵੱਲੋਂ ਇਹ ਕੌਮ ਦੀ ਸੇਵਾ ਸ੍ਰੀ ਕਲਗੀਧਰ ਨੂੰ ਮੰਨਜ਼ੂਰ ਹੈ।

ਇਕ ਚੈੱਕ 500/- ਰੁਪੈ ਹਾਜ਼ਰ ਹੈ ਪ੍ਰਵਾਨ ਕਰਨਾ ਜੀ।

ਹਰਬੰਸ ਸਿੰਘ

ਕੋਟਕਪੂਰਾ, ਮੋ. 92565-60845



ਸੇਵਾ ਵਿਖੇ,

ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ,

ਵਿਸ਼ਾ: ਗੁਰੂ ਨਾਨਕ ਦੇਵ ਜੀ ਨਾਲ ਸੰਬੰਧਤ ਲੇਖ।

ਸ਼੍ਰੀਮਾਨ ਜੀ,

ਮੈਂ ਆਪ ਜੀ ਨੂੰ 'ਗੁਰੂ ਨਾਨਕ ਦੇਵ ਜੀ ਦੀ ਜਗਨਨਾਥ ਪੁਰੀ ਦੀ ਯਾਤਰਾ ਲੇਖ ਭੇਜ ਰਿਹਾ ਹਾਂ। ਦਾਸ ਆਪ ਪੁਰੀ ਦੀ ਯਾਤਰਾ ਕਰਕੇ ਉਸ ਸਥਾਨ ਤੇ ਗਿਆ ਸੀ। ਫੋਟੋ ਵੀ ਭੇਜ ਰਿਹਾ ਹਾਂ। ਆਸ ਹੈ, ਪ੍ਰਵਾਨ ਕਰੋਗੇ।

ਹਿੱਤੂ

**ਡਾ. ਸਾਹਿਬ ਸਿੰਘ ਅਰਸ਼ੀ**



**LIC**

भारतीय जीवन बीमा निगम

LIFE INSURANCE CORPORATION OF INDIA

FOREVER LIVING



PRODUCTS™

*0172-2609388, 93161-33498*

# ਪਰਮਜੀਤ ਮਹਿਤਪੁਰੀ (ਕੰਸਲਟੈਂਟ)

## (ਐਲ.ਆਈ ਸੀ)

## ਐਲ ਆਈ ਸੀ ਪੇਸ਼ ਕਰਦੀ ਹੈ

## ਬੱਚਿਆਂ ਲਈ ਬਹੁਤ ਹੀ

## ਆਕਰਸ਼ਕ ਯੋਜਨਾਵਾਂ

1. ਜੀਵਨ ਕਿਸ਼ੋਰ - 102
2. ਕੋਮਲ ਜੀਵਨ -159
3. ਜੀਵਨ ਛਾਇਆ - 103
4. ਚਾਈਲਡ ਕੈਰੀਅਰ ਪਲੈਸ-184
5. ਚਾਈਲਡ ਫਿਊਚਰ ਪਲੈਨ-125

## ਫਾਰਐਵਰ ਲਿਵਿੰਗ ਪ੍ਰੋਡਕਟਸ

***WORLD LEADER IN ALOEVERA***

***& BEE HIVE PRODUCTS***

***EXTREMELY USEFUL IN:-***

***1. DIABETES***

***2. ARTHRITIS***

***3. HEART DISEASES***

***4. BLOOD PRESSURE***

***5 DIGESTIVE DISORDER***

***6 KIDNEY/LIVER AILMENTS***

***7 CANCER***

***8 OBESITY***

***9 CRONIC FATIGUE***

***10 MIGRAINES***

***11. SKIN INFECTION ETC.***